# ਮਾਤਾ ਗੁਜਰੀ-ਸਾਕਾ ਸਰਹੰਦ







ਨਿਰਮਲ ਜੌੜਾ

## ਇਸੇ ਕਲਮ ਤੋਂ

* ਮੈਂ ਕਿਹਾ ਸੀ (ਨਾਟਕ)
* ਵਾਪਸੀ (ਨਾਟਕ)
* ਸਵਾਮੀ (ਨਾਟਕ)
* ਥਰੀਕਿਆਂ ਵਾਲਾ ਦੇਵ (ਜੀਵਨੀ)
* ਆਤਮਤਾ (ਸੰ:)
* ਗਿਆਨ ਵਿਗਿਆਨ ਚੇਤਨਾ (ਸੰ:)
* ਗਿਆਨ ਵਿਗਿਆਨ ਪ੍ਰਕਾਸ਼ (ਸੰ:)
* ਪੰਜਾਬੀ ਸਭਿਆਚਾਰ ਦਾ ਵਰਤਮਾਨ ਤੇ ਭਵਿੱਖ (ਸੰ:)
* ਪਾਲੀ ਭੁਪਿੰਦਰ ਦਾ ਨਾਟ ਪ੍ਰਵਚਨ (ਆਲੋਚਨਾ) (ਸੰ:)

# ਮਾਤਾ ਗੁਜਰੀ-ਸਾਕਾ ਸਰਹੰਦ

(ਕਾਵਿ-ਨਾਟਕ)

ਨਿਰਮਲ ਜੌੜਾ



ਲਾਹੌਰ ਬੁਕ ਸ਼ਾਪ, ਲੁਧਿਆਣਾ

*Mata Gujri - Saka Sarhand*

Punjabi religious Play

by

**Nirmal Jaura**

Centre for Communication and Internatonal Linkages

Punjab Agricultural University, Ludhiana.

Resi. -0161-2770278, Cell- 98153-14714

*nirmaljaura@hotmail.com*

*nirmaljaura@gmail.com*



**2008**

ਆਯੋਜਕ : ਸਾਹਿਬ ਸ਼ਬਦ ਯੱਗ, ਇੰਗਲੈਂਡ

ਗੁਰੂ ਨਾਨਕ ਫਾਊਂਡੇਸ਼ਨ, ਇੰਗਲੈਂਡ

ਟਾਈਪ ਸੈਟਿੰਗ : ਪਰਮਜੀਤ ਸੋਹਲ

ਕੀਮਤ : 100/-

ਪ੍ਰਕਾਸ਼ਕ : **ਲਾਹੌਰ ਬੁਕ ਸ਼ਾਪ, ਲੁਧਿਆਣਾ**

2 ਲਾਜਪਤ ਰਾਏ ਮਾਰਕਿਟ, ਨੇੜੇ ਸੋਸਾਇਟੀ ਸਿਨੇਮਾ

ਲੁਧਿਆਣਾ। ਫ਼ੋਨ: 2740738, 6540738

## ਧੰਨਵਾਦ

* ਇਸ ਸਿਰਜਣਾ ਦੇ ਪ੍ਰੇਰਨਾ ਸਰੋਤ ਇਕਬਾਲ ਮਾਹਲ ਦਾ
* ਇਸ ਨਾਟ-ਕਥਾ ਨੂੰ ਰੰਗਮੰਚ 'ਤੇ ਪਹਿਲੀ ਵਾਰ ਪੇਸ਼ ਕਰਨ ਵਾਲੇ ਗੁਰੂਕੁੱਲ ਆਰਟਸ ਅਕੈਡਮੀ, ਟਰਾਂਟੋ (ਕੈਨੇਡਾ) ਦੇ ਪ੍ਰਬੰਧਕਾਂ ਦੇਵ ਮਾਂਗਟ, ਸੁੱਖੀ ਨਿੱਝਰ ਅਤੇ ਨੰਨੇ ਮੁੰਨੇ ਕਲਾਕਾਰਾਂ ਦਾ

# ਸਮਰਪਿਤ

ਠੰਢੀਆਂ ਛਾਵਾਂ
ਸ੍ਰੀਮਤੀ ਗੁਰਦੇਵ ਕੌਰ/ਸ੍ਰੀਮਤੀ ਸਵਰਨ ਕੌਰ/ਸ੍ਰੀਮਤੀ ਬਚਨ ਕੌਰ
ਨੂੰ
ਜਿਨ੍ਹਾਂ ਦੀ ਮਮਤਾ ਦਾ ਨਿੱਘ ਤੇ ਪਿਆਰ
ਮੈਨੂੰ ਨਸੀਬ ਹੋਇਆ

## 'ਮਾਤਾ ਗੁਜਰੀ - ਸਾਕਾ ਸਰਹੰਦ' ਦੀ ਪਹਿਲੀ ਮੰਚ ਪੇਸ਼ਕਾਰੀ

### 6 ਜਨਵਰੀ 2008, ਦਿਨ ਐਤਵਾਰ

| | |
|---|---|
| ਸਥਾਨ | : ਰੋਜ਼ ਥੀਏਟਰ, ਬਰੈਂਪਟਨ (ਟਰਾਂਟੋ) ਕੈਨੇਡਾ |
| ਨਿਰਮਾਣ | : ਗੁਰੂਕੁਲ ਆਰਟਸ ਅਕੈਡਮੀ, ਟਰਾਂਟੋ (ਕੈਨੇਡਾ)<br>'ਵਤਨੋਂ ਦੂਰ' ਟੀ.ਵੀ., ਟਰਾਂਟੋ (ਕੈਨੇਡਾ) |
| ਨਿਰਮਾਤਾ | : ਦੇਵ ਮਾਂਗਟ/ਸੁੱਖੀ ਨਿੱਝਰ |
| ਨਿਰਦੇਸ਼ਕ | : ਨਿਰਮਲ ਜੌੜਾ |
| ਸਹਾਇਕ ਨਿਰਦੇਸ਼ਕ | : ਵਿੱਕੀ ਮਾਂਗਟ/ਰਾਜਿੰਦਰ ਰਾਜਾ |
| ਉਦਘਾਟਨੀ ਸ਼ਬਦ | : ਇਕਬਾਲ ਮਾਹਲ |
| ਸਲਾਈਡ ਸ਼ੋਅ | : ਰਿੰਪੀ ਮਾਂਗਟ |
| ਤਸਵੀਰਾਂ | : ਤੇਜ ਪ੍ਰਤਾਪ ਸਿੰਘ ਸੰਧੂ ਅਤੇ ਇੰਟਰਨੈੱਟ ਤੋਂ |
| ਮੇਕ ਅੱਪ | : ਪਰਵੇਜ਼ ਸੇਠੀ |
| ਡਰੈੱਸ ਡੀਜ਼ਾਨਿੰਗ | : ਤਲਵਿੰਦਰ ਨਿੱਝਰ |
| ਸਟੇਜ ਸੈਟਿੰਗ | : ਮੱਖਣ ਬਾਜਵਾ/ਅਵਤਾਰ ਮਾਂਗਟ |
| ਸੰਗੀਤ | : ਰਜਿੰਦਰ ਰਾਜਾ |
| ਆਵਾਜ਼ | : ਸ਼ਰਨਜੀਤ |
| ਡਰੈਸ ਸਟਿਚਿੰਗ | : ਰਾਜਿੰਦਰ ਸਿੰਘ/ਹਰਪ੍ਰੀਤ ਕੌਰ |
| ਰੌਸ਼ਨੀ | : ਜਗਵਿੰਦਰ ਜੱਜ |
| ਤਕਰੀਰਾਂ | : ਸਤਿੰਦਰਪਾਲ ਸਿੰਘ ਸਿੱਧਵਾਂ, ਬਲਜਿੰਦਰ ਲੇਲਨਾ, ਜੋਗਿੰਦਰ ਬਾਸੀ, ਨੀਨਾ ਤਾਂਗੜੀ, ਸੁਖਮਿੰਦਰ ਸਿੰਘ ਹੰਸਰਾ, ਰਵਿੰਦਰ ਸਿੰਘ ਪੰਨੂ, ਟਾਈਗਰ ਅਜੀਤ ਸਿੰਘ, ਜਸਜੀਤ ਸਿੰਘ ਭੁੱਲਰ, ਵਿੱਕੀ ਢਿੱਲੋਂ, ਵਿੱਕ ਢਿਲੋਂ, ਬੁਧ ਸਿੰਘ ਧਾਲੀਵਾਲ, ਅਜਾਇਬ ਟੱਲੇਵਾਲੀਆ ਅਤੇ ਸੋਨੀਆ ਧਾਲੀਵਾਲ |

## ਕਲਾਕਾਰ

| | |
|---|---|
| ਸੂਤਰਧਾਰ ਬਾਬਾ | : ਜਸਵਿੰਦਰ ਬੱਬੂ |
| ਦਰਵੇਸ਼ | : ਮਨਰਾਜ ਮਾਂਗਟ |
| ਦਰਵੇਸ਼ ਦੇ ਸਾਥੀ | : ਸਮੀਤ ਨਿੱਝਰ/ ਰੌਬੀ ਸਿੰਘ |
| ਔਰੰਗਜ਼ੇਬ | : ਅਮਨਬੀਰ |
| ਵਜ਼ੀਦ ਖ਼ਾਨ | : ਜਸਦੀਪ |
| ਸੁੱਚਾ ਨੰਦ | : ਸ਼ੇਰਾ ਢਿੱਲੋਂ |
| ਸ਼ੇਰ ਖ਼ਾਨ | : ਜਗਦੀਪ ਧਾਲੀਵਾਲ |
| ਕਸ਼ਮੀਰ ਦਾ ਸੂਬੇਦਾਰ | : ਹਰਮਨਵੀਰ |
| ਗੰਗੂ ਪੰਡਿਤ | : ਇਰਮਨ |
| ਗੰਗੂ ਦੀ ਘਰਵਾਲੀ | : ਜੱਸੀ ਕੌਰ |
| ਢੋਲ ਵਾਲਾ | : ਨਵਰੋਜ਼ |
| ਮੁਗ਼ਲ ਡਾਕੀਆ | : ਹਰਜੋਤ ਥਿੰਦ |
| ਗੁਰੂ ਦੇ ਸਿੰਘ | : ਦਿਲਬਰ ਮਾਂਗਟ/ ਪ੍ਰਮੀਤ ਗਿੱਲ/ ਤਨਮਨ/ ਅਰਮਨ/ ਜਸਮੀਤ ਗਿੱਲ/ ਵਿੱਕੀ/ ਗੁਰਮਨ/ ਜਸਮਨ ਤੂਰ/ ਸੁਖਦੀਪ ਬਾਠ |
| ਅਹਿਲਕਾਰ | : ਅਮਨਦੀਪ ਬਾਠ/ਪਵਨ ਬਾਠ |
| ਮੁਗ਼ਲ ਸਿਪਾਹੀ | : ਗਗਨ/ ਰੌਬੀ ਕੇ/ ਅਮਰਜੋਤ/ ਪ੍ਰਭਜੋਤ |
| ਬੱਚੇ: | : ਈਸ਼ਾ ਮਾਂਗਟ/ਮੇਜਰ ਢਿਲੋਂ/ਨੂਰੀ ਢਿਲੋਂ/ ਕ੍ਰਿਸ਼ਪਾਲ/ ਪ੍ਰੀਤ/ ਹਰਮਨ ਤੂਰ/ ਅਮਰਾਜ/ ਪ੍ਰਨੀਤ/ ਹਰਲੀਨ/ ਗੁਰਦੇਵ/ ਸੋਨੀਆ/ ਸ਼ੈਰਾ/ ਨਿਹਾਲ/ ਚੰਨਦੀਪ/ ਪ੍ਰਿਯੰਕਾ/ ਸਾਹਿਲ/ ਪ੍ਰੀਤਪਾਲ/ ਨਵਦੀਪ ਗਿੱਲ |
| ਨਿਰਮਾਣ ਸਹਿਯੋਗ | : ਪਰਸ਼ਨ ਸਿੰਘ ਮਾਂਗਟ/ਇੰਦਰਜੀਤ ਸਿੰਘ ਫਰਾਂਟੋ/ਸ਼ਰਨਜੀਤ ਮਾਂਗਟ/ਹਰਭਜਨ ਸਿੰਘ ਢਿੱਲੋਂ/ਸ਼ੰਮੀ ਮਾਂਗਟ |

## ਭੂਮਿਕਾ

ਸਿੱਖ ਇਤਿਹਾਸ ਕੁਰਬਾਨੀਆਂ ਦਾ ਇਤਿਹਾਸ ਹੈ। ਕੌਮ ਦੇ ਸੇਵਕਾਂ ਨੇ ਸਿੱਖੀ ਸਿਦਕ 'ਤੇ ਪਹਿਰਾ ਦਿੰਦਿਆਂ ਹਰ ਮੁਸੀਬਤ ਨਾਲ ਹੱਸ ਕੇ ਟੱਕਰ ਲਈ ਤੇ ਸਿੱਖ ਪੰਥ ਦੀ ਚੜ੍ਹਦੀ ਕਲਾ ਲਈ ਆਪਾ ਵਾਰਿਆ। ਸਰਬੰਸ ਦਾਨ ਦੀ ਮਿਸਾਲ ਦੁਨੀਆਂ ਦੇ ਕਿਸੇ ਮੁਲਕ, ਕਿਸੇ ਕੌਮ, ਕਿਸੇ ਧਰਮ ਵਿਚ ਨਹੀਂ ਮਿਲਦੀ। ਖਾਲਸਾ ਪੰਥ ਦੀ ਸਿਰਜਣਾ ਵਿਚ ਮਾਤਾ ਗੁਜਰੀ ਜੀ ਦੀ ਭੂਮਿਕਾ ਅੱਗੇ ਸਾਡਾ ਸਿਰ ਝੁਕਦਾ ਹੈ। ਮਾਤਾ ਗੁਜਰੀ ਜੀ ਦੀ ਮਮਤਾ ਵਿਚੋਂ ਅਸੀਂ ਹਿੰਮਤ ਅਤੇ ਹੱਕ ਸੱਚ 'ਤੇ ਪਹਿਰਾ ਦੇਣ ਦੀ ਦ੍ਰਿੜ੍ਹਤਾ ਹਾਸਲ ਕੀਤੀ ਹੈ। ਮਾਤਾ ਜੀ ਨੇ ਆਪਣੇ ਪਤੀ, ਪੁੱਤਰ, ਅਤੇ ਪੋਤਰਿਆਂ ਸਮੇਤ ਆਪਾ ਕੁਰਬਾਨ ਕਰਦਿਆਂ ਕੌਮ ਨੂੰ ਕੰਡਿਆਂ ਤੋਂ ਬਚਾਉਣ ਲਈ ਕੰਡਿਆਂ 'ਤੇ ਸੌਣ ਦਾ ਸੰਕਲਪ ਸਿਰਜਿਆ।

ਅੱਜ ਸਿੱਖ ਕੌਮ, ਵਿਸ਼ਵ ਵਿੱਚ ਅਣਖੀਲੀ ਕੌਮ ਵਜੋਂ ਸਤਿਕਾਰੀ ਜਾਂਦੀ ਹੈ। ਸੱਚ ਅਤੇ ਦਲੇਰੀ ਸਾਡੀ ਪਹਿਚਾਣ ਹੈ। ਸਿੱਖੀ ਮਹਿਲ ਦੇ ਰੂਹਾਨੀ ਲਿਸ਼ਕਾਰੇ ਦੁਨੀਆਂ ਦੇ ਹਰ ਕੋਨੇ ਵਿਚ ਪੈਂਦੇ ਹਨ - ਦੁਨੀਆਂ ਦੇ ਜਿਹੜੇ ਹਿੱਸੇ ਵਿਚ ਗੁਰੂ ਦੇ ਸਿੰਘ ਬੈਠੇ ਹਨ, ਉਥੇ ਚੜ੍ਹਦੀ ਕਲਾ ਦੇ ਜੈਕਾਰੇ ਗੂੰਜਦੇ ਹਨ। ਸਿੱਖ ਧਰਮ ਦੀ ਫ਼ਿਲਾਸਫ਼ੀ ਨੂੰ ਸਰਬ ਸ੍ਰੇਸ਼ਟ ਮੰਨ ਕੇ ਪੂਰੀ ਦੁਨੀਆਂ ਨੇ ਸਵੀਕਾਰਿਆ ਅਤੇ ਸਤਿਕਾਰਿਆ ਹੈ।

ਵਿਸ਼ਵੀਕਰਨ ਦੀਆਂ ਉਲਝਣਾਂ ਵਿਚ ਹਰ ਕੌਮ, ਹਰ ਧਰਮ ਨੂੰ ਆਪਣੀ ਪਹਿਚਾਣ ਕਾਇਮ ਰੱਖਣ ਲਈ ਸੰਘਰਸ਼ ਕਰਨਾ ਪੈ ਰਿਹਾ ਹੈ। ਅਜਿਹੇ ਸਮੇਂ ਵਿਚ ਇਤਿਹਾਸ ਨੂੰ ਸੰਭਾਲਣ ਵਾਲੀਆਂ ਕੌਮਾਂ ਹੀ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਦੀ ਝੋਲੀ ਵਿਚ ਵਿਰਾਸਤ ਦੇ ਫੁੱਲ ਪਾ ਸਕਦੀਆਂ ਹਨ। ਇਤਿਹਾਸ ਨੂੰ ਸੰਭਾਲਣ ਤੋਂ ਬਿਨਾਂ ਭੂਤ, ਵਰਤਮਾਨ ਅਤੇ ਭਵਿੱਖ ਸਭ ਖ਼ਤਰੇ ਵਿਚ ਹੁੰਦੇ ਹਨ। ਸਿੱਖ ਧਰਮ ਵੀ ਅਜਿਹੀ ਹੀ ਸਥਿਤੀ ਵਿਚੋਂ ਗੁਜ਼ਰ ਰਿਹਾ ਹੈ ਜਿੱਥੇ ਵੱਖ-ਵੱਖ ਦ੍ਰਿਸ਼ਟੀਕੋਣਾਂ ਤੋਂ ਸੋਚਣ ਅਤੇ ਵਿਚਾਰਨ ਦੀ ਲੋੜ ਹੈ। ਅੱਜ ਦੀ ਨੌਜਵਾਨ ਪੀੜ੍ਹੀ ਨੂੰ ਸਿੱਖ ਫ਼ਲਸਫ਼ੇ ਤੋਂ ਜਾਣੂੰ ਕਰਾਉਣ ਦੀ ਸਮਾਂ ਮੰਗ ਕਰਦਾ ਹੈ। ਇਸ ਲਈ ਕਲਾ ਦੇ ਕਿਸੇ ਵੀ ਮਾਧਿਅਮ ਰਾਹੀਂ ਕੀਤਾ ਸਿੱਖੀ ਦਾ ਪ੍ਰਚਾਰ ਇਸ ਵਕਤ ਧਰਮ ਦੀ ਸਭ ਤੋਂ ਵੱਡੀ ਸੇਵਾ ਹੈ। ਪੰਜਾਬੀ ਭਾਸ਼ਾ ਵਿਚ ਬਹੁਤ ਸਾਰੇ ਧਾਰਮਿਕ ਅਤੇ ਇਤਿਹਾਸਕ ਨਾਟਕ ਲਿਖੇ ਗਏ ਹਨ ਜਿਨ੍ਹਾਂ ਨੇ ਸਿੱਖ ਕੌਮ ਦੇ ਗੌਰਵਮਈ ਸੰਘਰਸ਼ ਦੀ ਤਸਵੀਰ ਪੇਸ਼ ਕੀਤੀ ਹੈ। ਵਡਮੁੱਲੇ ਇਤਿਹਾਸ ਦੀ ਸਾਂਭ ਸੰਭਾਲ ਲਈ ਯਤਨਸ਼ੀਲ ਸਾਡੇ ਸਾਹਿਤਕਾਰ ਸਾਡੇ ਸਤਿਕਾਰ ਦੇ ਪਾਤਰ ਹਨ। ਡਾ. ਨਿਰਮਲ ਜੌੜਾ ਨੇ ਵੀ ਆਪਣੇ

ਇਸ ਕਾਵਿ ਨਾਟਕ ਰਾਹੀਂ ਸਿੱਖੀ ਪ੍ਰਚਾਰ ਵਿਚ ਬਣਦਾ ਯੋਗਦਾਨ ਪਾਇਆ ਹੈ।

ਨਿਰਮਲ ਮੇਰਾ ਛੋਟਾ ਵੀਰ ਹੈ – ਮੈਂ ਉਸਨੂੰ, ਉਸਦੀ ਮੰਚ ਕਲਾ ਅਤੇ ਹਿੰਮਤ ਨੂੰ ਪਿਆਰ ਕਰਦਾ ਹਾਂ। ਕਈ ਵਰ੍ਹੇ ਪਹਿਲਾਂ ਪ੍ਰੋ. ਮੋਹਨ ਸਿੰਘ ਮੇਲੇ ਦੀ ਸਟੇਜ ਤੇ ਮੈਂ ਨਿਰਮਲ ਜੌੜਾ ਦੀ ਪੇਸ਼ਕਾਰੀ, ਜਿਸ ਦੌਰਾਨ ਉਸ ਨੇ ਆਪਣੀ ਅਭਿਨੈ ਕਲਾ ਰਾਹੀਂ ਕਿਸੇ ਪੇਂਡੂ ਮੇਲੇ ਦਾ ਸੀਨ ਪੇਸ਼ ਕੀਤਾ ਸੀ, ਨੂੰ ਮਾਣਿਆਂ। ਉਸ ਵਿਚਲਾ ਕਲਾਕਾਰ ਮੈਨੂੰ ਨਜ਼ਰ ਆਉਂਦਾ ਸੀ। ਉਸ ਤੋਂ ਬਾਅਦ ਸਾਡਾ ਰਾਬਤਾ ਬਣਿਆ ਰਿਹਾ ਅਤੇ ਮੇਲ ਜੋਲ ਹੁੰਦਾ ਰਿਹਾ। ਇਸ ਮੇਲ ਜੋਲ ਦੌਰਾਨ ਮੈਨੂੰ ਨਿਰਮਲ ਵਿਚ ਇਕ ਗੰਭੀਰ ਚਿੰਤਨ ਵਾਲਾ ਵਧੀਆ ਲੇਖਕ ਨਜ਼ਰ ਆਇਆ। ਉਸਦੇ ਲਿਖੇ ਲੇਖ ਜਾਂ ਨਾਟਕ ਪੜ੍ਹਨ ਦੇਖਣ ਦਾ ਵੀ ਮੈਨੂੰ ਮੌਕਾ ਮਿਲਿਆ।

ਜਦੋਂ ਕੈਨੇਡਾ ਵਿਚ ਪੜ੍ਹਦੇ ਪੰਜਾਬੀ ਭਾਈਚਾਰੇ ਦੇ ਛੋਟੇ ਛੋਟੇ ਬੱਚਿਆਂ ਨੂੰ ਮਾਤਾ ਗੁਜਰੀ ਜੀ ਬਾਰੇ ਨਾਟਕ ਕਰਵਾਉਣ ਦੀ ਵਿਉਂਤ ਬਣੀ ਤਾਂ ਮੈਂ ਨਿਰਮਲ ਨੂੰ ਕਿਹਾ ਕਿ ਉਹ ਇਸ ਕਾਰਜ ਨੂੰ ਹੱਥ ਪਾਵੇ ਤਾਂ ਮੈਨੂੰ ਦਿਲੀ ਖੁਸ਼ੀ ਹੋਵੇਗੀ। ਗੁਰੂਕੁਲ ਆਰਟਸ ਅਕੈਡਮੀ ਦੇ ਇਹਨਾਂ ਨੰਨੇ ਮੁੰਨੇ ਕਲਾਕਾਰਾਂ ਕੋਲੋਂ ਨਾਟਕ ਕਰਵਾਉਣ ਲਈ ਸਾਨੂੰ ਨਿਰਮਲ ਜੌੜਾ ਢੁੱਕਵਾਂ ਕਲਾਕਾਰ ਲਗਿਆ ਅਤੇ ਉਸਨੇ ਆਪਣੀ ਸਮਰੱਥਾ ਅਨੁਸਾਰ ਵਧੀਆ ਨਾਟਕ ਲਿਖਿਆ। ਇਸ ਨਾਟਕ ਨੂੰ ਲਿਖਣ ਤੋਂ ਬਾਅਦ ਨਿਰਮਲ ਨੇ ਕੈਨੇਡਾ ਪਹੁੰਚ ਕੇ ਗੁਰੂ ਕੁੱਲ ਅਕਾਡਮੀ ਟਰਾਂਟੋ ਦੇ ਬਾਲ ਕਲਾਕਾਰਾਂ ਤੋਂ ਇਹ ਨਾਟਕ ਪੇਸ਼ ਕਰਵਾਉਣ ਵਿਚ ਸਫਲਤਾ ਹਾਸਲ ਕੀਤੀ ਹੈ। ਕੈਨੇਡਾ ਵਿਚ ਰਿਹਰਸਲ ਕਰਵਾਉਂਦਿਆਂ ਉਹ ਇਕ ਮਨ ਇਕ ਚਿੱਤ ਸੀ। ਉਸਦੀ ਟਿਕ ਕੇ ਕੰਮ ਕਰਨ ਵਾਲੀ ਬਿਰਤੀ ਵਾਲਾ ਸੁਭਾਅ ਵੀ ਉਸਦੀ ਕਾਮਯਾਬੀ ਵਿਚ ਸ਼ਾਮਲ ਹੈ। ਇਸ ਨਾਟਕ ਦੀ ਤਿਆਰੀ ਵੇਲੇ ਵੀ ਉਹ ਸਿਰਫ਼ ਇੱਕੋ-ਇੱਕ ਨਿਸ਼ਾਨੇ ਤੇ ਟਿਕਿਆ ਸੀ ਕਿ ਬੱਚਿਆਂ ਨੂੰ ਨਾਟਕ ਤਿਆਰ ਕਰਵਾਉਣਾ ਹੈ ਸ਼ਾਇਦ ਇਸੇ ਕਰਕੇ ਉਹ ਆਪਣੇ ਇਸ ਮਿਸ਼ਨ ਵਿਚ ਸਫ਼ਲ ਹੋਇਆ। ਉਸਦੀ ਇਹ ਸਫਲਤਾ ਮੇਰੀਆਂ ਖ਼ੁਸ਼ੀਆਂ 'ਚ ਸ਼ਾਮਿਲ ਹੈ।

ਨਿਰਮਲ ਜੌੜਾ ਪੰਜਾਬ ਦੇ ਸਭਿਆਚਾਰਕ ਪ੍ਰੋਗਰਾਮਾਂ ਦਾ ਸ਼ਿੰਗਾਰ ਹੈ। ਉਸ ਕੋਲ ਰੂਹਦਾਰ ਅਤੇ ਦਿਲਚਸਪ ਸ਼ਬਦਾਵਲੀ ਭਰਿਆ ਅੰਦਾਜ਼ ਹੈ। ਉਸ ਨੇ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੇ ਰੰਗਾਂ ਨੂੰ ਉਭਾਰਨ ਵਿਚ ਕਾਫ਼ੀ ਉਸਾਰੂ ਯਤਨ ਕੀਤੇ ਹਨ। ਟੈਲੀਵੀਜਨ ਦੀ ਸਕਰੀਨ ਤੋਂ ਲੈ ਕੇ ਪੰਜਾਬੀ ਸਭਿਆਚਾਰ ਦੇ ਵੱਡੇ ਮੇਲਿਆਂ ਤੱਕ ਨਿਰਮਲ ਦਾ ਘੇਰਾ ਬਹੁਤ ਵਿਸ਼ਾਲ ਹੈ।

ਆਪਣੀ ਨਿਵੇਕਲੀ ਪਹਿਚਾਣ ਬਣਾਉਣ ਵਾਲਾ ਨਿਰਮਲ ਸਹਿਜ ਅਤੇ ਨਿਰੰਤਰ ਤੁਰਦਾ ਹੈ। ਪੰਜਾਬੀ ਸਭਿਆਚਾਰ ਦੀ ਚਾਦਰ ਤੇ ਪੈਲਾਂ ਪਾਉਂਦੇ ਮੋਰ ਅਤੇ

ਟਹਿਕਦੇ ਫੁੱਲ ਵਾਂਗ ਨਿਰਮਲ ਜੌੜਾ ਆਪਣੇ ਆਲੇ ਦੁਆਲੇ ਦੇ ਮਾਹੌਲ ਨੂੰ ਖ਼ੁਸ਼ਗਵਾਰ ਰੱਖਣ ਦਾ ਵਲ ਜਾਣਦਾ ਹੈ। ਸਾਧਾਰਨ ਤੋਂ ਸਾਧਾਰਨ ਅਤੇ ਵਿਸ਼ੇਸ਼ ਤੋਂ ਵਿਸ਼ੇਸ਼ ਵਿਅਕਤੀ ਉਸਦੀ ਦੋਸਤੀ ਦੇ ਦਾਇਰੇ ਵਿਚ ਸ਼ਾਮਲ ਹਨ। ਹਲੀਮੀ ਤੇ ਉੱਦਮ ਨੂੰ ਮੈਂ ਉਸਦੀ ਵੱਡੀ ਜਾਇਦਾਦ ਸਮਝਦਾ ਹਾਂ। ਉਹ ਜਿਸ ਕੰਮ ਨੂੰ ਹੱਥ ਪਾਉਂਦਾ ਹੈ, ਦ੍ਰਿੜ੍ਹਤਾ ਤੇ ਹਿੰਮਤ ਨਾਲ ਪਾਉਂਦਾ ਹੈ। ਉਸ ਕੋਲ ਗੱਲ ਵੀ ਹੈ ਤੇ ਗੱਲ ਕਰਨ ਦਾ ਢੰਗ ਵੀ ਯਾਨੀ ਤੀਰ ਵੀ ਹੈ ਤੇ ਨਿਸ਼ਾਨਾ ਵੀ। ਉਸਦੀ ਦੂਰਅੰਦੇਸ਼ੀ ਨੂੰ ਮੈਂ ਹਮੇਸ਼ਾ ਪਿਆਰਿਆ ਹੈ।

ਨਾਟਕ ਮੰਚਣ ਤੋਂ ਬਾਅਦ ਇਸ ਪੁਸਤਕ ਦੀ ਪ੍ਰਕਾਸ਼ਨਾ ਤੇ ਇਸ ਉਦਮਸ਼ੀਲ ਨੌਜਵਾਨ ਰੰਗ-ਕਰਮੀ ਨੂੰ ਢੇਰ ਸਾਰੀਆਂ ਮੁਬਾਰਕਾਂ!

**ਇਕਬਾਲ ਮਾਹਲ**
ਟਰਾਂਟੋ (ਕੈਨੇਡਾ)

# ਸਿੱਖੀ ਇਤਿਹਾਸ ਨੂੰ ਸਾਂਭਣ ਦਾ ਉੱਦਮ

ਨਾਟਕ ਕਲਾ ਇਕ ਅਜਿਹੀ ਸ੍ਰੇਸ਼ਟ ਕਲਾ ਹੈ ਜਿਸ ਰਾਹੀਂ ਅਸੀਂ ਆਪਣੇ ਮਾਣ ਮੱਤੇ ਇਤਿਹਾਸ ਨੂੰ ਸੰਭਾਲ ਵੀ ਸਕਦੇ ਹਾਂ ਅਤੇ ਆਉਣ ਵਾਲੀਆਂ ਪੀੜ੍ਹੀਆਂ ਤੱਕ ਅਸਾਨੀ ਨਾਲ ਪਹੁੰਚਾ ਵੀ ਸਕਦੇ ਹਾਂ। ਪੰਜਾਬੀ ਨਾਟਕਕਾਰਾਂ ਨੇ ਜਿੱਥੇ ਸਮਾਜ ਦੇ ਵੱਖ-ਵੱਖ ਪਹਿਲੂਆਂ 'ਤੇ ਨਾਟ-ਰਚਨਾ ਕੀਤੀ ਹੈ, ਉਥੇ ਸਿੱਖ ਕੌਮ ਦੇ ਇਤਿਹਾਸ ਅਤੇ ਧਰਮ ਪ੍ਰਚਾਰ ਸੰਬੰਧੀ ਵੀ ਕੰਮ ਕੀਤਾ ਹੈ। ਅਸੀਂ ਇਹ ਗੱਲ ਕਹਿ ਸਕਦੇ ਹਾਂ ਕਿ ਨੌਜਵਾਨ ਪੀੜ੍ਹੀ ਨੂੰ ਸਿੱਖ ਵਿਰਸੇ ਤੋਂ ਜਾਣੂ ਕਰਵਾਉਣ ਵਿਚ ਪੰਜਾਬੀ ਨਾਟਕਕਾਰਾਂ ਨੇ ਅਹਿਮ ਭੂਮਿਕਾ ਨਿਭਾਈ ਹੈ ਅਤੇ ਨਿਭਾਅ ਰਹੇ ਹਨ।

ਸਿੱਖ ਕੌਮ ਦਾ ਇਤਿਹਾਸ ਇਕ ਗੌਰਵਮਈ ਇਤਿਹਾਸ ਹੈ। ਸਿੱਖੀ ਪਰੰਪਰਾਵਾਂ ਅਤੇ ਗੁਰਮਤਿ ਵਿਚਾਰਧਾਰਾ ਨੂੰ ਆਉਣ ਵਾਲੀਆਂ ਪੀੜ੍ਹੀਆਂ ਤੱਕ ਪਹੁੰਚਾਉਣ ਲਈ ਇਹ ਗੱਲ ਮਹੱਤਵਪੂਰਨ ਹੈ ਕਿ ਨੌਜਵਾਨ ਵਰਗ ਨੂੰ ਸਿੱਖ ਕੌਮ ਦੀ ਸਥਾਪਨਾ, ਸਿੱਖ ਇਤਿਹਾਸ, ਗੁਰੂ ਦਰਸ਼ਨ ਅਤੇ ਗੁਰਮਤਿ ਸਿਧਾਂਤਾਂ ਦੇ ਸਬਕ ਪੜ੍ਹਾਏ ਜਾਣ ਤਾਂ ਕਿ ਇਸ ਕੌਮ ਦੇ ਵਾਰਸਾਂ ਨੂੰ ਪਤਾ ਹੋਵੇ ਕਿ ਸਿੱਖੀ ਦੇ ਇਸ ਮਹਿਲ ਦੀਆਂ ਨੀਹਾਂ ਵਿਚ ਸਿਦਕੀਆਂ ਅਤੇ ਧਰਮੀਆਂ ਨੇ ਸਿਰ ਦਿੱਤੇ ਹਨ ਤੇ ਅਸੀਂ ਮਨੁੱਖਤਾ ਲਈ ਸਰਬੰਸ ਦਾਨ ਕਰਨ ਵਾਲੀ ਵਿਲੱਖਣ ਪਰੰਪਰਾ ਦੇ ਵਾਰਿਸ ਹਾਂ।

ਜਦੋਂ ਮੈਨੂੰ ਨਿਰਮਲ ਜੌੜਾ ਨੇ ਇਹ ਦੱਸਿਆ ਕਿ ਉਹ ਕੈਨੇਡਾ ਦੇ ਜੰਮਪਲ ਬੱਚਿਆਂ ਲਈ ਮਾਤਾ ਗੁਜਰੀ ਜੀ ਦੇ ਜੀਵਨ ਨਾਲ ਸਬੰਧਿਤ ਇਕ ਨਾਟਕ ਲਿਖ ਰਹੇ ਹਨ ਤਾਂ ਮੈਨੂੰ ਖ਼ੁਸ਼ੀ ਹੋਈ। ਇਸ ਤੋਂ ਬਾਅਦ ਅਸੀਂ ਇਸ ਸਬੰਧੀ ਵਿਚਾਰ-ਵਟਾਂਦਰਾ ਕਰਦੇ ਰਹੇ, ਨਿਰਮਲ ਜੌੜਾ ਜੋ ਵੀ ਸੀਨ ਲਿਖਦਾ, ਮੇਰੇ ਨਾਲ ਸਾਂਝਾ ਕਰਦਾ, ਨਾਲ ਦੀ ਨਾਲ ਇਸ ਨਾਟਕ ਵਿਚ ਕਿਹੜੇ ਕਿਹੜੇ ਅੰਸ਼ ਉਭਾਰਨ ਦੀ ਜ਼ਰੂਰਤ ਹੈ ਅਤੇ ਪਾਤਰਾਂ ਦੀ ਬੋਲਚਾਲ ਕਿਸ ਤਰ੍ਹਾਂ ਦੀ ਰੱਖਣੀ ਹੈ, ਵੱਲ ਵੀ ਧਿਆਨ ਦਿੱਤਾ ਜਾਂਦਾ ਰਿਹਾ। ਇੱਥੇ ਇਕ ਗੱਲ ਬੜੀ ਮਹੱਤਵਪੂਰਨ ਸੀ ਜਿਹੜੀ ਅਸੀਂ ਬਾਰ-ਬਾਰ ਵਿਚਾਰਦੇ ਸਾਂ ਕਿ ਗੁਰੂ ਤੇਗ਼ ਬਹਾਦਰ ਜੀ, ਮਾਤਾ ਗੁਜਰੀ ਜੀ, ਗੁਰੂ ਗੋਬਿੰਦ ਸਿੰਘ ਜੀ, ਚਾਰੇ ਸਾਹਿਬਜ਼ਾਦੇ ਇਸ ਨਾਟ ਕਥਾ ਦੇ ਅਹਿਮ ਪਾਤਰ ਹਨ, ਜਿਨ੍ਹਾਂ ਨੂੰ ਗੁਰਮਤਿ ਮਰਿਯਾਦਾ ਅਨੁਸਾਰ ਕਲਾਕਾਰਾਂ ਰਾਹੀਂ ਪੇਸ਼ ਨਹੀਂ ਕੀਤਾ ਜਾ ਸਕਦਾ ਸੀ... ਪਰ ਵਾਰਤਾਲਾਪ ਦਾ ਹਿੱਸਾ ਬਣਾਉਣਾ ਜ਼ਰੂਰੀ ਹੈ, ਇਸੇ ਲਈ ਇਸ ਨਾਟ ਕਥਾ ਵਿਚ ਸਕਰੀਨ ਦੀ ਵਰਤੋਂ ਕਰਨੀ ਉਚਿਤ ਸਮਝੀ ਗਈ ਅਤੇ ਨਿਰਮਲ ਜੌੜਾ ਨੇ ਇਸ ਕਥਾ ਨੂੰ ਉਸੇ ਹਿਸਾਬ ਨਾਲ ਲਿਖਿਆ।

ਕੈਨੇਡਾ ਵਿਚ ਇਸ ਨਾਟਕ ਦੀ ਰਿਹਰਸਲ ਕਰਵਾਉਂਦਿਆਂ ਵੀ ਨਿਰਮਲ

ਜੌੜਾ ਨੇ ਕਈ ਨੁਕਤੇ ਮੇਰੇ ਨਾਲ ਟੈਲੀਫ਼ੋਨ 'ਤੇ ਸਾਂਝੇ ਕੀਤੇ। ਉਸਦੀਆਂ ਗੱਲਾਂ ਬਾਤਾਂ ਅਤੇ ਫ਼ਿਕਰ ਤੋਂ ਮੈਂ ਸਮਝ ਗਿਆ ਸੀ ਕਿ ਉਹ ਪੂਰੀ ਤਰ੍ਹਾਂ ਇਸ ਕੰਮ ਵਿਚ ਖੁਭਿਆ ਹੋਇਆ ਹੈ ਅਤੇ ਖ਼ੁਸ਼ੀ ਉਸ ਨੂੰ ਇਸ ਗੱਲ ਦੀ ਸੀ ਕਿ ਪ੍ਰਬੰਧਕਾਂ, ਕਲਾਕਾਰਾਂ ਅਤੇ ਮੀਡੀਏ ਵਲੋਂ ਉਸ ਨੂੰ ਪੂਰਾ ਸਹਿਯੋਗ ਮਿਲ ਰਿਹਾ ਹੈ। ਫ਼ਿਕਰ ਉਸਨੂੰ ਇਸ ਗੱਲ ਦਾ ਸੀ ਕਿ ਉਹ ਦਰਸ਼ਕਾਂ ਅਤੇ ਪ੍ਰਬੰਧਕਾਂ ਦੀਆਂ ਉਮੀਦਾਂ ਤੇ ਖਰਾ ਉਤਰਨਾ ਚਾਹੁੰਦਾ ਸੀ। ਨਾਟਕ ਦੀ ਪੇਸ਼ਕਾਰੀ ਤੋਂ ਚਾਰ ਦਿਨ ਪਹਿਲਾਂ ਨਿਰਮਲ ਜੌੜਾ ਦਾ ਮੈਨੂੰ ਫ਼ੋਨ ਆਇਆ ਕਿ ਸਾਰਾ ਸ਼ੋਅ ਸੋਲਡ ਆਊਟ ਹੋ ਗਿਆ, ਹੁਣ ਸ਼ਾਇਦ ਦੋ ਸ਼ੋਅ ਕਰਨੇ ਪੈਣ।

ਪੰਜਾਬੀ ਅਖ਼ਬਾਰਾਂ, ਰੇਡੀਓ ਤੇ ਟੈਲੀਵੀਜ਼ਨ ਵਲੋਂ ਇਸ ਸ਼ੋਅ ਦੀ ਦਿਲੀ ਸ਼ਰਧਾ ਭਾਵਨਾ ਨਾਲ ਕੀਤੀ ਪਬਲੀਸਿਟੀ ਦਾ ਇਹ ਨਤੀਜਾ ਸੀ ਜਿਸ ਤੋਂ ਨਿਰਮਲ ਜੌੜਾ ਕਾਫ਼ੀ ਖ਼ੁਸ਼ ਨਜ਼ਰ ਆਉਂਦਾ ਸੀ। ਸ਼ੋਅ ਤੋਂ ਅਗਲੇ ਦਿਨ ਨਿਰਮਲ ਜੌੜਾ ਦਾ ਮੈਨੂੰ ਫ਼ੋਨ ਆਇਆ, ਉਹ ਬਾਗ਼ੋ-ਬਾਗ ਸੀ - ਦਰਸ਼ਕਾਂ ਦੀ ਦਾਦ ਦਾ ਨਸ਼ਾ ਉਸ ਨੂੰ ਸਰੂਰੋ-ਸਰੂਰ ਕਰ ਰਿਹਾ ਸੀ। ਉਸ ਦੇ ਸ਼ੋਅ ਦੀ ਕਾਮਯਾਬੀ ਦਾ ਮੈਨੂੰ ਪਹਿਲਾਂ ਹੀ ਪਤਾ ਸੀ ਕਿਉਂਕਿ ਮੈਂ ਨਿਰਮਲ ਜੌੜਾ ਦੀ ਮਿਹਨਤ ਅਤੇ ਲਗਨ ਤੋਂ ਵਾਕਫ਼ ਹਾਂ। ਕੁਝ ਦਿਨਾਂ ਵਿਚ ਗੁਰੂਕੁਲ ਆਰਟਸ ਅਕੈਡਮੀ ਟਰਾਂਟੋ ਦੇ ਇਸ ਸ਼ੋਅ ਦੀ ਕਾਮਯਾਬੀ ਦੀਆਂ ਧੁੰਮਾਂ ਅੰਤਰਰਾਸ਼ਟਰੀ ਪੱਧਰ 'ਤੇ ਪੈ ਗਈਆਂ।

ਕੈਨੇਡਾ ਤੋਂ ਵਾਪਸੀ ਉਪਰੰਤ ਨਿਰਮਲ ਜੌੜਾ ਦਾ ਮੇਰੇ ਕੋਲ ਰੁਕਣ ਦਾ ਪ੍ਰੋਗਰਾਮ ਸੀ। ਹਫ਼ਤਾ ਕੁ ਅਸੀਂ ਇਕੱਠੇ ਰਹੇ। ਸਕ੍ਰਿਪਟ ਨੂੰ ਪੜ੍ਹਿਆ, ਇਸ ਦੀ ਆਡੀਓ ਸੀ.ਡੀ. ਸੁਣੀ, ਵੀ.ਡੀ.ਓ. ਸੀ.ਡੀ. ਵੇਖੀ, ਫ਼ੋਟੋਆਂ ਵੇਖੀਆਂ। ਮੈਨੂੰ ਅਤਿਅੰਤ ਖ਼ੁਸ਼ੀ ਹੋਈ ਕਿ ਨਿਰਮਲ ਜੌੜਾ ਨੇ ਬਾਲ ਮਨਾਂ ਦੀ ਅਵਸਥਾ ਅਨੁਸਾਰ ਢੁਕਵੀਂ ਸਕ੍ਰਿਪਟ ਲਿਖੀ ਹੈ ਅਤੇ ਗੁਰਮਤਿ ਮਰਿਯਾਦਾ ਵਿਚ ਰਹਿ ਕੇ ਸਿੱਖ ਇਤਿਹਾਸ ਦੇ ਸਤਿਕਾਰਤ ਪਾਤਰਾਂ ਨੂੰ ਸਕਰੀਨ ਰਾਹੀਂ ਵਾਰਤਾਲਾਪ ਦਾ ਹਿੱਸਾ ਬਣਾਇਆ। ਸਾਰਾ ਨਾਟਕ ਕਵਿਤਾ ਵਿਚ ਲਿਖਕੇ ਉਸ ਨੇ ਆਪਣੀ ਕਵਿਤਾ ਪ੍ਰਤੀ ਸਮਝ ਅਤੇ ਸਮਰੱਥਾ ਦਾ ਪ੍ਰਗਟਾਵਾ ਕੀਤਾ ਹੈ। ਪਿੱਠ-ਵਰਤੀ ਗੀਤ ਵੀ ਢੁੱਕਵੇਂ ਅਤੇ ਮਨ ਨੂੰ ਪਕੜਨ ਵਾਲੇ ਹਨ। ਇਸ ਨਾਟਕ ਨੂੰ ਪੜ੍ਹਦਿਆਂ ਹੀ ਪਾਠਕ ਇਸ ਵਿਚ ਖੁਭ ਜਾਂਦਾ ਹੈ, ਵੇਖਣ ਵਾਲਿਆਂ ਨੇ ਕਿੰਨਾ ਆਨੰਦ ਮਾਣਿਆ ਹੋਵੇਗਾ, ਇਸ ਗੱਲ ਦਾ ਅੰਦਾਜਾ ਸਹਿਜੇ ਹੀ ਲਗਾਇਆ ਜਾ ਸਕਦਾ ਹੈ। ਕਿੰਨੀਆਂ ਹੀ ਸੰਸਥਾਵਾਂ ਨੇ ਨਿਰਮਲ ਜੌੜਾ ਦਾ ਸਨਮਾਨ ਕਰਕੇ ਉਸਨੂੰ ਸ਼ਾਬਾਸ਼ ਦਿੱਤੀ।

ਇਸ ਸੰਬੰਧ ਵਿਚ 'ਸਾਹਿਬ' ਮੈਗਜ਼ੀਨ ਦੇ ਮੁੱਖ ਸੰਪਾਦਕ ਰਣਜੀਤ ਸਿੰਘ ਰਾਣਾ ਵੀ ਵਾਰ ਵਾਰ ਵਧਾਈ ਦੇ ਰਹੇ ਸਨ। ਉਹ ਨਿਰਮਲ ਜੌੜਾ ਨੂੰ ਉਚੇਚੇ ਤੌਰ 'ਤੇ ਮਿਲਣ ਲਈ ਬਰਮਿੰਘਮ ਤੋਂ ਲੰਡਨ ਆਏ। ਅਸੀਂ 'ਸਾਹਿਬ ਸ਼ਬਦ ਯੱਗ' ਵੱਲੋਂ ਇਸ ਸਕ੍ਰਿਪਟ ਨੂੰ ਪਬਲਿਸ਼ ਕਰਵਾਉਣ ਦਾ ਮਨ ਬਣਾਇਆ, ਜੋ ਹੁਣ ਇਸ ਪੁਸਤਕ ਦੇ ਰੂਪ ਵਿਚ ਤੁਹਾਡੇ ਹੱਥਾਂ ਵਿਚ ਹੈ।

ਡਾ. ਨਿਰਮਲ ਜੌੜਾ ਨੇ 'ਮਾਤਾ ਗੁਜਰੀ-ਸਾਕਾ ਸਰਹੰਦ' ਕਾਵਿ-ਕਥਾ ਰਾਹੀਂ ਮਾਤਾ ਗੁਜਰੀ ਜੀ ਦੇ ਪਰਿਵਾਰ ਦੀ ਕੁਰਬਾਨੀ ਨੂੰ ਗੁਰਮਤਿ ਮਰਿਯਾਦਾ ਵਿਚ ਰਹਿੰਦਿਆਂ ਮੰਚਿਤ ਕਰਕੇ ਸਿੱਖੀ ਦੇ ਪ੍ਰਚਾਰ ਅਤੇ ਪਾਸਾਰ ਵਿਚ ਸ਼ਲਾਘਾਯੋਗ ਉੱਦਮ ਕੀਤਾ ਹੈ। ਇਸ ਉੱਦਮ ਨੂੰ ਮੈਂ ਜੀ ਆਇਆਂ ਵੀ ਆਖਦਾ ਹਾਂ ਅਤੇ ਡਾ. ਜੌੜਾ ਨੂੰ ਵਧਾਈ ਵੀ ਦਿੰਦਾ ਹਾਂ।

**ਡਾ. ਤਾਰਾ ਸਿੰਘ ਆਲਮ**

## ਪਾਤਰ

ਸੂਤਰਧਾਰ ਬਾਬਾ
ਦਰਵੇਸ਼
ਦਰਵੇਸ਼ ਦੇ ਸਾਥੀ
ਔਰੰਗਜ਼ੇਬ
ਵਜ਼ੀਦਖ਼ਾਨ
ਸੁੱਚਾ ਨੰਦ
ਸ਼ੇਰ ਖ਼ਾਨ
ਕਸ਼ਮੀਰ ਦਾ ਸੂਬੇਦਾਰ
ਗੰਗੂ ਪੰਡਿਤ
ਗੰਗੂ ਦੀ ਘਰਵਾਲੀ
ਢੋਲ ਵਾਲਾ
ਮੁਗ਼ਲ ਡਾਕੀਆ
ਗੁਰੂ ਦੇ ਸਿੰਘ
ਅਹਿਲਕਾਰ
ਮੁਗ਼ਲ ਸਿਪਾਹੀ
ਕੁਝ ਬੱਚੇ

•

ਇਹ ਨਾਟ ਕਥਾ ਮਨੁੱਖਤਾ ਦੀ ਪਟਰਾਣੀ ਮਾਤਾ ਗੁਜਰੀ ਜੀ ਅਤੇ ਉਨ੍ਹਾਂ ਦੇ ਪਰਿਵਾਰ ਬਾਰੇ ਹੈ। ਉਸ ਸਰਬੰਸ ਬਾਰੇ ਹੈ ਜਿਸ ਨੇ ਸਿੱਖ ਕੌਮ ਦੀ ਸਿਰਜਣਾ ਤੇ ਸਥਾਪਨਾ ਲਈ ਅਦੁੱਤੀ ਕੁਰਬਾਨੀ ਦੇ ਕੇ ਇਕ ਮਿਸਾਲ ਪੈਦਾ ਕੀਤੀ ਹੈ। ਜਨਮ ਤੋਂ ਲੈ ਕੇ ਸਰਹੰਦ ਵਿਖੇ ਸ਼ਹੀਦੀ ਤੱਕ ਮਾਤਾ ਗੁਜਰੀ ਜੀ ਨੇ ਸੱਚ, ਹੱਕ ਤੇ ਇਨਸਾਫ਼ ਦੀ ਚੜ੍ਹਦੀ ਕਲਾ ਲਈ ਹਰ ਮੋੜ ਤੇ ਸਮੇਂ ਅਤੇ ਹਾਕਮਾਂ ਦੀ ਕਠੋਰਤਾ ਨਾਲ ਟਾਕਰਾ ਕੀਤਾ। ਪਤੀ, ਪੁੱਤਰ, ਪੋਤਰੇ ਅਤੇ ਆਪਣੇ ਆਪ ਨੂੰ ਕੁਰਬਾਨ ਕਰਕੇ ਸਿੱਖੀ ਦਾ ਮਹਿਲ ਉਸਾਰਿਆ।

ਇਸ ਨਾਟ ਕਥਾ ਵਿਚ ਅਨੇਕਾਂ ਪਾਤਰ ਹਨ ਪਰ ਸਮੇਂ, ਸਥਿਤੀ ਤੇ ਰੰਗਮੰਚੀ ਪ੍ਰਸਥਿਤੀਆਂ ਅਨੁਸਾਰ ਅਹਿਮ ਘਟਨਾਵਾਂ ਦੇ ਕੁਝ ਅੰਸ਼ ਲੋੜੀਂਦੇ ਪਾਤਰਾਂ ਰਾਹੀਂ ਇਸ ਕਥਾ ਵਿਚ ਪੇਸ਼ ਕੀਤੇ ਜਾ ਰਹੇ ਹਨ। ਸਿੱਖ ਪੰਥ ਦੀ ਮਰਿਯਾਦਾ ਨੂੰ ਧਿਆਨ ਵਿਚ ਰੱਖਦਿਆਂ ਸਤਿਕਾਰਤ ਸਖ਼ਸ਼ੀਅਤਾਂ ਨੂੰ ਸਕਰੀਨ 'ਤੇ ਤਸਵੀਰਾਂ ਰਾਹੀਂ ਦਿਖਾਇਆ ਗਿਆ ਹੈ।

ਮੰਚ ਤੋਂ ਪਰਦਾ ਉਠਦਿਆਂ ਸਾਰ ਸਾਹਮਣੇ ਵੱਡ-ਆਕਾਰ ਦੀ ਸਕਰੀਨ ਨਜ਼ਰ ਆਉਂਦੀ ਹੈ। ਸਕਰੀਨ ਦੇ ਦੋਵੇਂ ਪਾਸਿਉਂ ਕਲਾਕਾਰਾਂ ਦੇ ਆਣ ਤੇ ਜਾਣ ਲਈ ਰਸਤਾ ਹੈ। ਸਕਰੀਨ ਤੇ ਉਭਰਦੇ ਪਾਤਰ - ਵਾਰਤਾਲਾਪ ਦਾ ਹਿੱਸਾ ਬਣਦੇ ਹਨ ਅਤੇ ਮੰਚ ਵਾਲੇ ਪਾਤਰਾਂ ਨਾਲ ਗੱਲਬਾਤ ਕਰਦੇ ਨਜ਼ਰ ਆਉਂਦੇ ਹਨ, ਜਿਸਨੂੰ ਸੂਤਰਧਾਰ ਬਾਬਾ ਅੱਗੇ ਤੋਰਦਾ ਹੈ...

•

*ਸੰਗੀਤਕ ਧੁਨਾਂ ਵਿਚ ਕੁਝ ਬੱਚੇ ਦੋਹੇਂ ਦਿਸ਼ਾਵਾਂ ਵੱਲੋਂ ਮੰਚ ਤੇ ਪ੍ਰਵੇਸ਼ ਕਰਦੇ ਹਨ। ਆਪਸ ਵਿਚ ਅਠਖ਼ੇਲੀਆਂ ਕਰਦੇ, ਹੱਸਦੇ-ਖੇਡਦੇ ਇਕ ਦੂਜੇ ਦੇ ਮੋਢਿਆਂ ਤੇ ਹੱਥ ਧਰ ਕੇ ਰੇਲ-ਗੱਡੀ ਬਣਾਉਂਦੇ ਹਨ ਅਤੇ ਮੰਚ ਤੇ ਗੇੜਾ ਦਿੰਦੇ ਹਨ। ਇਕ ਬੱਚਾ ਇੰਜਨ ਬਣ ਕੇ ਚੱਲਣ ਵਾਲੀ ਵਿਸਲ ਮਾਰਦਾ ਹੈ ਅਤੇ ਬਾਕੀ ਸਾਰੇ ਉਸਦੇ ਪਿੱਛੇ ਪਿੱਛੇ ਦੌੜਦੇ ਹੋਏ ਗਾਉਂਦੇ ਹਨ।*

ਬੱਚੇ :
ਛਕ ਛਕ ਕਰਦੀ
ਗੱਡੀ ਸਾਡੀ
ਗੱਡੀ ਸਭ ਤੋਂ
ਵੱਡੀ ਸਾਡੀ

ਸਿਫ਼ਤ ਗੱਡੀ ਦੀ
ਕਰਦੇ ਸਾਰੇ
ਦਿੰਦੀ ਸਾਨੂੰ
ਬੜੇ ਹੁਲਾਰੇ

ਸੱਚਾ ਬੰਦਾ
ਗੱਡੀ ਤੇ ਚੜ੍ਹਦਾ
ਝੂਠਾ ਇਸਦੇ
ਕੋਲ ਨਾ ਖੜ੍ਹਦਾ

ਗੱਡੀ ਹਰ ਗੱਲ
ਸੱਚ ਬੋਲਦੀ
ਵਾਧੂ ਦੇ ਨਾ
ਕੁਫ਼ਰ ਤੋਲਦੀ

ਗੱਡੀ ਵਿਚ
ਪਰਿਵਾਰ ਹੈ ਸਾਡਾ
ਆਪਸ ਵਿਚ
ਪਿਆਰ ਹੈ ਸਾਡਾ

ਗੱਡੀ ਸਾਨੂੰ
ਹੈ ਸਮਝਾਉਂਦੀ
ਹੱਕ ਸੱਚ ਦੀ
ਬਾਤ ਹੈ ਪਾਉਂਦੀ

ਜ਼ਾਲਮ ਜ਼ੁਲਮ ਨੂੰ
ਲਤੜ ਦਿੰਦੀ ਹੈ
ਹੰਕਾਰੀ ਨੂੰ
ਰਗੜ ਦਿੰਦੀ ਹੈ

ਗੱਡੀ ਦੀ
ਪਹਿਚਾਨ ਹੈ ਵੱਖਰੀ
ਇਸ ਗੱਡੀ ਦੀ
ਸ਼ਾਨ ਹੈ ਵੱਖਰੀ

ਛਕ ਛਕ ਕਰਦੀ
ਗੱਡੀ ਸਾਡੀ
ਗੱਡੀ ਸਭ ਤੋਂ
ਵੱਡੀ ਸਾਡੀ

*ਗੱਡੀ ਦੀ ਇਸੇ ਖੇਡ ਦੌਰਾਨ ਇਕ ਬਾਬਾ ਆਪਣੀ ਮਸਤੀ ਵਿਚ ਮੰਚ ਤੇ ਪ੍ਰਵੇਸ਼ ਕਰਦਾ ਹੈ ਤੇ ਬੱਚਿਆਂ ਨੂੰ ਖੇਡਦੇ ਵੇਖ ਕੇ ਅਤੇ ਗੱਡੀ ਦਾ ਗੀਤ ਸੁਣ ਕੇ ਖ਼ੀਵਾ ਹੋ ਉੱਠਦਾ ਹੈ। ਗੀਤ ਦੇ ਅੰਤ ਵਿਚ ਬੱਚੇ ਬਾਬੇ ਦੇ ਦੁਆਲੇ ਘੁੰਮਦੇ 'ਛਕ ਛਕ' ਕਰਦੇ ਹਨ। ਅਚਾਨਕ ਇੰਜਨ ਬਣੇ ਬੱਚੇ ਦੀ ਬਾਬੇ ਨਾਲ ਟੱਕਰ ਵੱਜਦੀ ਹੈ ਤੇ ਹੱਸਦੇ ਹੋਏ ਡਿਗਦੇ ਹਨ।*

ਇਕ ਬੱਚਾ : ਐਕਸੀਡੈਂਟ ਹੋ ਗਿਆ, ਰੱਬਾ, ਰੱਬਾ!

ਸਾਰੇ ਬੱਚੇ : ਪਰਮਾਨੈਂਟ ਹੋ ਗਿਆ, ਰੱਬਾ, ਰੱਬਾ!

ਤੀਜਾ ਬੱਚਾ : ਇਹ ਬਾਬਾ ਤਾਂ ਚੰਗਾ ਲੱਗਦਾ

ਤੀਜਾ ਬੱਚਾ : ਦੇਖੋ, ਸੂਰਜ ਵਾਂਗੂ ਜਗਦਾ

ਦੂਜਾ ਬੱਚਾ : ਚੁੱਪ ਕਰੋ ਬਈ, ਬਾਬਾ ਗੁੱਸਾ ਨਾ ਕਰ'ਜੇ
ਆਪਣੀ ਗੱਡੀ ਦੀ ਹਵਾ ਨਾ ਕੱਢ ਦਏ

*ਫਿਰ ਸਾਰੇ ਬੱਚੇ ਹੱਸਦੇ ਹਨ ਬਾਬਾ ਵੀ ਉੱਚੀ ਉੱਚੀ ਹੱਸਦਾ ਹੈ। ਬੱਚਿਆਂ ਨੂੰ ਪਿਆਰ ਕਰਦਾ ਹੋਇਆ ਉਹਨਾਂ ਦੇ ਨਾਲ ਹੀ ਰਲ ਜਾਂਦਾ ਹੈ।*

ਬਾਬਾ :ਵਾਹ! ਵਾਹ! ਮੇਰੇ ਬੱਚਿਓ
ਤੁਸੀਂ ਕਿੰਨੇ ਪਿਆਰੇ
ਅੰਬਰਾਂ ਦੇ ਵਿਚ ਟਹਿਕਦੇ
ਜਿਉਂ ਟਿਮ ਟਿਮ ਤਾਰੇ

ਫੁੱਲਾਂ ਵਾਲਾ ਬਾਗ ਜਿਉਂ
ਕੋਈ ਮਹਿਕ ਖ਼ਿਲਾਰੇ
ਵਾਹ! ਵਾਹ !ਮੇਰੇ ਬੱਚਿਓ
ਤੁਸੀਂ ਕਿੰਨੇ ਪਿਆਰੇ

*ਬੱਚੇ ਬਾਬੇ ਦੇ ਸਾਹਮਣੇ ਹੁੰਦੇ ਹਨ। ਇਕ ਬੱਚਾ ਬਾਬੇ ਦੇ ਕੋਲ ਆਉਂਦਾ ਹੈ।*

ਬੱਚਾ : ਬਾਬਾ ਜੀ ਕੋਈ ਬਾਤ ਸੁਣਾ ਦਿਓ
ਇਸ ਗੱਡੀ ਵਿਚ ਰੌਣਕ ਲਾ ਦਿਓ

ਦੂਜਾ ਬੱਚਾ : ਹੈਰੀ ਪਾਟਰ ਵਰਗੀ
ਕੋਈ ਦੱਸੋ ਕਹਾਣੀ
ਸੁਣਿਆ ਇੱਥੇ ਹੁੰਦੇ
ਸਨ ਰਾਜੇ ਤੇ ਰਾਣੀ

*ਬਾਬਾ ਉਹਨਾਂ ਦੀ ਗੱਲ ਸੁਣ ਕੇ ਉੱਚੀ ਉੱਚੀ ਹੱਸਦਾ ਹੈ। ਦੋਹਾਂ ਬੱਚਿਆਂ ਦੇ ਮੋਢਿਆਂ ਤੇ ਹੱਥ ਧਰਦਾ ਹੋਇਆ ਉਨ੍ਹਾਂ ਨੂੰ ਬਿਠਾਉਂਦਾ ਹੈ। ਹੌਲੀ ਹੌਲੀ ਸਾਰੇ ਬੱਚੇ ਬਾਬੇ ਦੇ ਕੋਲ ਮੰਚ ਦੇ ਇਕ ਪਾਸੇ ਬੈਠਦੇ ਹਨ।*

ਬਾਬਾ : ਰਾਜੇ ਵੀ ਗਏ
ਤੇ ਰਾਣੀਆਂ ਵੀ ਗਈਆਂ
ਮਹਿਲਾਂ ਦੀਆਂ ਸਾਰੀਆਂ
ਕਹਾਣੀਆਂ ਵੀ ਗਈਆਂ
ਸੀਨੇ ਖੋਹ ਪਾਵੇ ਜੋ
ਮੈਂ ਬਾਤ ਅੱਜ ਪਾਵਾਂਗਾ
ਜੁਗਾਂ ਤੱਕ ਚੱਲਣੀ ਜੋ
ਕਥਾ ਉਹ ਸੁਣਾਵਾਂਗਾ

ਸਾਰੇ ਬੱਚੇ : ਕਾਹਦੀ ਕਥਾ ਬਾਬਾ ਜੀ?

ਬਾਬਾ : ਨਾ ਇਹ ਗੱਲ ਹੈ ਰਾਜੇ ਦੀ
ਨਾ ਇਹ ਗੱਲ ਹੈ ਰਾਣੀ ਦੀ
ਇਹ ਤਾਂ ਸੱਚੀ ਕਥਾ ਹੈ ਪੁੱਤਰੋ
ਮਨੁੱਖਤਾ ਦੀ ਪਟਰਾਣੀ ਦੀ

ਸਾਰੇ ਬੱਚੇ : (ਹੈਰਾਨੀ ਨਾਲ)
ਮਨੁੱਖਤਾ ਦੀ ਪਟਰਾਣੀ ਦੀ ?

ਬਾਬਾ : ਹਾਂ!

ਸ਼ੇਰਾਂ ਵਰਗੇ ਜਿਗਰੇ ਦੀ ਗੱਲ
ਨਾਲੇ ਮਾਂ ਦੀ ਭਗਤੀ ਦੀ
ਸੁਣੋ ਸੁਣਾਵਾਂ ਕਥਾ ਖੋਲ ਕੇ
ਮਮਤਾ ਵਿਚਲੀ ਸ਼ਕਤੀ ਦੀ

ਆਪਣੀ ਗੋਦ 'ਚ ਲੈ ਕੇ ਜਿਸਨੇ
ਮਨੁੱਖਤਾ ਨੂੰ ਸੀ ਪਿਆਰ ਦਿੱਤਾ
ਦੁਨੀਆ ਨੂੰ ਬਚਾਵਣ ਖ਼ਾਤਿਰ
ਅਪਣਾ ਸਭ ਕੁਝ ਵਾਰ ਦਿੱਤਾ

ਉਹ ਮਾਤਾ ਹੈ, ਜਗਤ ਦੀ ਮਾਤਾ
ਕੁਰਬਾਨੀ ਵਾਲੀ ਮਿਸਾਲ ਹੈ ਉਹ
ਸਿੱਖ ਪੰਥ ਦੀ ਰੂਹ ਹੈ ਮਾਤਾ
ਸਿੱਖੀ ਵਿਚਲਾ ਖ਼ਿਆਲ ਹੈ ਉਹ

ਅੱਜ ਵੀ ਜਗਦੀ ਜੋਤ ਦੇ ਵਾਂਗੂੰ
ਸੱਚ ਨੂੰ ਹੈ ਲਿਸ਼ਕਾਰ ਰਹੀ
ਅਹੁ ਵੇਖੋ, ਸਰਹੰਦ ਦੀ ਕੰਧ ਨੂੰ
ਮਾਤਾ ਜੀ ਫਿਟਕਾਰ ਰਹੀ

*ਸਕਰੀਨ ਵੱਲ ਹੱਥ ਕਰਦਾ ਹੋਇਆ ਬੱਚਿਆਂ ਨੂੰ ਵੀ ਉਸ ਪਾਸੇ ਵੱਲ ਵੇਖਣ ਦਾ ਇਸ਼ਾਰਾ ਕਰਦਾ ਹੈ।*

ਸੱਚ ਨੂੰ ਹੈ ਲਿਸ਼ਕਾਰ ਰਹੀ
ਜ਼ੁਲਮ ਨੂੰ ਹੈ ਫਿਟਕਾਰ ਰਹੀ

*ਸਕਰੀਨ 'ਤੇ ਮਾਤਾ ਗੁਜਰੀ ਦੀ ਤਸਵੀਰ ਉੱਭਰਦੀ ਹੈ। ਸਾਰੇ ਬੱਚੇ ਸ਼ਰਧਾ ਨਾਲ ਸੀਸ ਝੁਕਾਉਂਦੇ ਹਨ। ਮਾਤਾ ਗੁਜਰੀ ਦੀਆਂ ਕੁਝ ਹੋਰ ਤਸਵੀਰਾਂ ਵਾਰੋ ਵਾਰ ਉੱਭਰਦੀਆਂ ਹਨ। ਮੰਚ 'ਤੇ ਇਕ ਦਰਵੇਸ਼ ਨਾਲ ਦੋ ਭਗਤ ਗਾਉਂਦੇ ਗਾਉਂਗੇ ਪ੍ਰਵੇਸ਼ ਕਰਦੇ ਹਨ*

ਦਰਵੇਸ਼ : ਧੰਨ ਗੁਜਰੀ !! ਧੰਨ ਧੰਨ ਗੁਜਰੀ!!
ਪਤੀ ਤੇ ਪੁੱਤਰ ਕੌਮ ਤੋਂ ਵਾਰੇ
ਵਾਰ ਦਿੱਤੇ ਤੂੰ ਪੋਤੇ ਚਾਰੇ
ਸਿੱਖੀ ਦੀ ਨੀਂਹ ਪੱਕੀ ਕਰ ਗਈ
ਤੇਰੇ ਸਿਦਕ ਤੋਂ ਜਗ ਬਲਿਹਾਰੇ

ਤੇਰੀ ਮਮਤਾ ਮੂਹਰੇ ਪਿਘਲੇ
ਠੰਡੇ ਬੁਰਜ਼ ਦੇ ਥੰਮ ਗੁਜਰੀ
ਧੰਨ ਗੁਜਰੀ, ਧੰਨ ਧੰਨ ਗੁਜਰੀ!

ਕੋਰਸ : ਧੰਨ ਗੁਜਰੀ, ਧੰਨ ਧੰਨ ਗੁਜਰੀ!

*ਗਾਉਂਦੇ ਗਾਉਂਦੇ ਚਲੇ ਜਾਂਦੇ ਹਨ। ਸਾਰੇ ਬੱਚੇ ਮਾਤਾ ਗੁਜਰੀ ਬਾਰੇ ਜਾਣਨ ਲਈ ਉਤਸੁਕਤਾ ਦਿਖਾਉਂਦੇ ਹਨ। ਇਕ ਬੱਚਾ ਅੱਗੇ ਹੋ ਕੇ ਬਾਬੇ ਨੂੰ ਮਾਤਾ ਗੁਜਰੀ ਬਾਰੇ ਹੋਰ ਦੱਸਣ ਲਈ ਕਹਿੰਦਾ ਹੈ।*

ਬੱਚਾ : ਬਾਬਾ ਜੀ ਤੁਸੀਂ ਖੁਲ੍ਹ ਕੇ ਦੱਸੋ
ਮਾਂ ਗੁਜਰੀ ਦੇ ਬਾਰੇ

ਸਾਰੇ ਬੱਚੇ : ਹਾਂ, ਮਾਂ ਗੁਜਰੀ ਦੇ ਬਾਰੇ
ਜੀ ਮਾਂ ਗੁਜਰੀ ਦੇ ਬਾਰੇ

*ਬੱਚਿਆਂ ਦਾ ਉਤਸਾਹ ਅਤੇ ਰੁਚੀ ਵੇਖ ਕੇ ਬਾਬਾ ਮਾਤਾ ਗੁਜਰੀ ਜੀ ਦੇ ਜੀਵਨ ਬਾਰੇ ਦੱਸਣ ਦਾ ਮਨ ਬਣਾਉਂਦਾ ਹੈ। ਸਾਰੇ ਬੱਚੇ ਉਸ ਵੱਲ ਤੱਕ ਰਹੇ ਹਨ। ਬਾਬਾ ਸਿੱਧਾ ਦਰਸ਼ਕਾਂ ਨੂੰ ਵੀ ਮੁਖ਼ਾਤਿਬ ਹੁੰਦਾ ਹੈ, ਨਾਲ ਦੀ ਨਾਲ ਬੱਚਿਆਂ ਨੂੰ ਕਹਾਣੀ ਸੁਣਾ ਰਿਹਾ ਹੈ।*

ਬਾਬਾ : ਸੁਣੋ ਪਿਆਰਿਓ!

ਲਾਲ ਚੰਦ ਦੇ ਵਿਹੜੇ ਅੰਦਰ
ਮਾਂ ਬਿਸ਼ਨੀ ਜੀ ਦੀ ਕੁੱਖੋਂ
ਸੋਲ੍ਹਾਂ ਸੌ ਚੌਵੀ ਈਸਵੀ
ਨੂੰ ਜਨਮ ਧਾਰਿਆ ਸੀ

ਮਾਂ ਬਾਪ ਦੀ ਸਿੱਖਿਆ ਪੱਲੇ ਬੰਨ ਕੇ
ਧਰਮੀ ਇਸ ਪਰਿਵਾਰ ਅੰਦਰ
ਬਚਪਨ ਗੁਜ਼ਾਰਿਆ ਸੀ

ਸ਼ਹਿਰ ਕਰਤਾਰਪੁਰ ਆਈ
ਜੋਤ ਇਹ ਜਗਦੀ
ਚਿਹਰੇ ਉਤੇ ਨੂਰ ਸੀ
ਚੰਦਰਮਾ ਲਗਦੀ

ਜਦ ਬੇਬੇ ਨਾਨਕੀ ਵੇਖਿਆ
ਉਹਨੂੰ ਚਿਹਰਾ ਭਾਇਆ

ਇਕ ਬੱਚਾ : ਕੌਣ ਬੇਬੇ ਨਾਨਕੀ ਬਾਬਾ ਜੀ ?

ਬਾਬਾ : ਸਿੱਖ ਕੌਮ ਦੇ ਨੌਵੇਂ ਗੁਰੂ ਸਾਹਿਬ
ਗੁਰੂ ਤੇਗ ਬਹਾਦਰ ਜੀ ਦੀ
ਮਾਤਾ ਦਾ ਨਾਂ ਸੀ ਬੇਬੇ ਨਾਨਕੀ
ਪੁੱਤਰੋ ! ਸਮਝ ਗਏ ?

ਸਾਰੇ ਬੱਚੇ : ਹਾਂ ਬਾਬਾ ਜੀ!

ਬਾਬਾ : ਜਦ ਬੇਬੇ ਨਾਨਕੀ ਵੇਖਿਆ
ਉਹਨੂੰ ਚਿਹਰਾ ਭਾਇਆ
ਆਪਣੇ ਪੁੱਤਰ ਤੇਗ ਬਹਾਦਰ
ਨਾਲ ਵਿਆਹ ਰਚਾਇਆ

*ਸਕਰੀਨ ਤੇ ਸ਼ਹਿਨਾਈ ਦੀ ਧੁਨ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਮਾਤਾ ਗੁਜਰੀ ਦੇ ਵਿਆਹ ਸਮੇਂ ਦੀਆਂ ਤਸਵੀਰਾਂ ਉੱਭਰਦੀਆਂ ਹਨ। ਬੱਚੇ ਸਕਰੀਨ ਵੱਲ ਕੇਂਦਰਤ ਹਨ।*

ਲੜ ਲੱਗ ਕੇ ਤੇਗ ਬਹਾਦਰ ਦੇ
ਪੈਰ ਗ੍ਰਹਿਸਥੀ ਧਰਿਆ
ਸੁਲੱਖਣੀ ਮਾਂ ਦੀ ਕੁੱਖ 'ਚੋਂ
ਇਕ ਸੂਰਜ ਚੜ੍ਹਿਆ

*ਸੰਗੀਤਕ ਧੁਨ ਵਿੱਚ ਗੁਰੂ ਗੋਬਿੰਦ ਸਿੰਘ ਦੀ ਬਾਲ ਅਵਸਥਾ ਵਾਲੀਆਂ ਤਸਵੀਰਾਂ ਆਉਂਦੀਆਂ ਹਨ। ਬਾਲਪਨ, ਘੜੇ ਭੰਨਣ ਵਾਲੀ ਤਸਵੀਰ, ਅਤੇ ਮਾਤਾ ਗੁਜਰੀ ਨਾਲ ਹੋਰ ਤਸਵੀਰਾਂ।*

ਨਾਮ ਗੋਬਿੰਦ ਰਾਏ ਰੱਖ ਕੇ
ਧਰਮ ਦਾ ਪਾਠ ਪੜ੍ਹਾਇਆ
ਜੰਮਣ ਮਰਨ ਦੇ ਸੰਸੇ ਕੱਟੇ
ਸੱਚ ਦੇ ਰਸਤੇ ਪਾਇਆ

ਆਪੇ ਗੁਰ ਚੇਲਾ ਬਣ ਕੇ
ਸੁੱਤੀ ਕੌਮ ਜਗਾਈ
ਮਾਂ ਗੁਜ਼ਰੀ ਦੀ ਦੇਣ ਨੂੰ
ਰੱਖੂ ਯਾਦ ਲੋਕਾਈ

ਬੱਚੇ : ਸਤਿਨਾਮ ! ਵਾਹਿਗੁਰੂ !!

ਬਾਬਾ : ਕੁਰਬਾਨੀ ਇਸ ਪਰਿਵਾਰ ਦੀ
ਖੜ੍ਹੇ ਰੌਂਗਟੇ ਕਰ ਜਾਂਦੀ
ਗੱਲ ਸਿਦਕ ਸਬਰ ਦੀ ਜਦ ਹੁੰਦੀ
ਅੱਖਾਂ ਵਿਚ ਹੰਝੂ ਭਰ ਜਾਂਦੀ

*ਸਕਰੀਨ ਤੇ ਸਮੁੱਚੇ ਪਰਿਵਾਰ, ਗੁਰੂ ਤੇਗ ਬਹਾਦਰ ਜੀ, ਮਾਤਾ ਗੁਜਰੀ ਜੀ, ਗੁਰੂ ਗੋਬਿੰਦ ਸਿੰਘ ਅਤੇ ਚਾਰੇ ਸਾਹਿਬਜ਼ਾਦਿਆਂ ਦੀ ਤਸਵੀਰ ਆਉਂਦੀ ਹੈ। ਸੋਗੀ ਸੰਗੀਤ ਵਿਚ ਬਾਬਾ ਅੱਖਾਂ ਪੂੰਝਦਾ ਹੈ।*

*ਗੀਤ ਦੇ ਬੋਲ:*

ਦਾਣੇ
ਜਿਨ੍ਹਾਂ ਮੰਨੇ ਨੇ ਗੁਰੂ ਦੇ ਭਾਣੇ

ਸੱਚ ਤੇ ਸਿਦਕ ਕਮਾਇਆ ਜਿਨ੍ਹਾਂ
ਸਿੱਖੀ ਦਾ ਮਹਿਲ ਬਣਾਇਆ ਜਿਨ੍ਹਾਂ
ਹਰ ਪਲ ਹਰ ਛਿਣ ਜਿੰਦਗੀ ਵਾਲਾ
ਕੌਮ ਦੇ ਲੇਖੇ ਲਾਇਆ ਜਿਨ੍ਹਾਂ

ਦਿੱਤੇ ਚੱਲਣ ਨਾ ਜ਼ੋਰ ਧਿੰਗਾਣੇ
ਜਿਨ੍ਹਾਂ ਮੰਨੇ ਨੇ ਗੁਰੂ ਦੇ ਭਾਣੇ!

*ਬੱਚੇ ਹੈਰਾਨੀ ਨਾਲ ਸਕਰੀਨ ਵੱਲ ਦੇਖਦੇ ਹਨ ਅਤੇ ਬਾਬੇ ਵੱਲ ਵੀ। ਬੱਚਿਆਂ ਦੀ ਉਦਾਸੀ ਵੇਖ ਕੇ ਬਾਬਾ ਇਕ ਦਮ ਮੂਡ ਬਦਲਦਾ ਹੈ ਅਤੇ ਇਸ ਪਰਿਵਾਰ ਦੀ ਕੁਰਬਾਨੀ ਦੀ ਕਹਾਣੀ ਨੂੰ ਅੱਗੇ ਤੋਰਦਾ ਹੈ*

ਬਾਬਾ : ਜਦ ਕਸ਼ਮੀਰੀ ਪੰਡਤਾਂ
ਉੱਤੇ ਜ਼ੁਲਮ ਸੀ ਢਹਿੰਦਾ
ਬੱਚੇ ਇਨ੍ਹਾਂ ਦੇ ਪੀੜ ਦਿਓ
ਔਰੰਗਜ਼ੇਬ ਸੀ ਕਹਿੰਦਾ

ਜਨੇਊ ਉਨ੍ਹਾਂ ਦੇ ਲਾਹ-ਲਾਹ ਸੁੱਟਦਾ
ਕਸ਼ਮੀਰ ਦਾ ਸੂਬੇਦਾਰ
ਜਾਂ ਤਾਂ ਹੋ ਜੋ ਮੁਸਲਮਾਨ ਸਭ

ਜਾਂ ਮਰਨੇ ਲਈ ਤਿਆਰ

*ਕਸ਼ਮੀਰ ਦਾ ਸੂਬੇਦਾਰ ਆਪਣੇ ਅਹਿਲਕਾਰਾਂ ਨਾਲ ਮੰਚ ਤੇ ਆਉਂਦਾ ਹੈ ਕੁਝ ਪੰਡਤ ਉਸਦੀ ਸ਼ਰਨ ਵਿੱਚ ਆ ਕੇ ਮਿੰਨਤ ਤਰਲਾ ਕਰਦੇ ਹਨ । ਉਹ ਉਨ੍ਹਾਂ ਤੇ ਜ਼ੁਲਮ ਕਰਦਾ ਹੈ। ਇਸ਼ਾਰੇ ਨਾਲ ਅਹਿਲਕਾਰਾਂ ਨੂੰ ਕੁੱਟ ਮਾਰ ਕਰਨ ਲਈ ਕਹਿੰਦਾ ਹੈ।*

ਸੂਬੇਦਾਰ : ਇਹ ਹੁਕਮ ਹੈ
ਮੇਰੇ ਬਾਦਸ਼ਾਹ ਦਾ
ਰਹਿਣ ਦੇਣਾ ਨਹੀਂ
ਹਿੰਦੂ ਤੇ ਸਿੱਖ ਕੋਈ
ਜੋ ਮੰਨੇ ਨਾ
ਈਨ ਇਸਲਾਮ ਵਾਲੀ
ਬਾਗ਼ੀ ਰਹੇ ਨਾ
ਮੁਲਕ ਦੇ ਵਿਚ ਕੋਈ

ਇਹਨਾਂ ਕਾਫ਼ਰਾਂ ਨੂੰ
ਸਬਕ ਸਿਖਾਉਣ ਖ਼ਾਤਰ
ਜਨੇਊ ਲਾਹ ਦਿਉ
ਬੋਦੀਆਂ ਮੁੰਨ ਦੇਵੋ

ਚੁੱਕਣ ਅੱਖ ਤਾਂ
ਅੱਲਾ ਦਾ ਨਾਂ ਲੈ ਕੇ
ਚਲਦੇ ਕੋਹਲੂਆਂ ਦੇ
ਵਿੱਚ ਤੁੰਨ ਦੇਵੋ

*ਕਸ਼ਮੀਰ ਦਾ ਸੂਬੇਦਾਰ ਲਾਲ ਪੀਲੀਆਂ ਅੱਖਾਂ, ਹੰਕਾਰ ਨਾਲ ਮੰਚ ਤੋਂ ਜਾਂਦਾ ਹੈ। ਅਹਿਲਕਾਰ ਪੰਡਤਾਂ ਨੂੰ ਕੁਟਦੇ ਹੋਏ ਲੈ ਜਾਂਦੇ ਹਨ।*

ਬਾਬਾ : ਗੁਰ ਤੇਗ ਬਹਾਦਰ ਕੋਲੇ

ਪੰਡਤ ਹੋ ਗਏ ਇਕੱਠੇ
ਔਰੰਗੇ ਦੇ ਜ਼ੁਲਮ ਤੋਂ
ਉਹ ਡਰ ਕੇ ਸੀ ਨੱਠੇ

ਅੱਜ ਚਾਹੀਦੇ ਥੋਡੇ ਵਰਗੇ
ਗੁਰੂ ਸੁੱਚੇ ਸੱਚੇ
ਆਥਣ ਤੱਕ ਤਾਂ ਪੀੜ ਦਊ
ਉਹ ਘਣ ਥਾਣੀਂ ਬੱਚੇ

*ਸਕਰੀਨ ਤੇ ਗੁਰੂ ਤੇਗ ਬਹਾਦਰ ਜੀ ਦੀ ਤਸਵੀਰ ਉੱਭਰਦੀ ਹੈ ਅਤੇ ਜ਼ੁਲਮ ਦੇ ਸਤਾਏ ਪੰਡਤ ਉਨ੍ਹਾਂ ਦੇ ਚਰਨਾਂ ਵਿੱਚ ਬੈਠ ਅਰਜ਼ੋਈਆਂ ਕਰਦੇ ਪੰਡਤ ਸਕਰੀਨ ਸਾਹਮਣੇ ਬੈਠਦੇ ਹਨ। ਮਹਿਸੂਸ ਹੁੰਦਾ ਹੈ ਕਿ ਗੁਰੂ ਸਾਹਿਬ ਉਹਨਾਂ ਦੀ ਗੱਲ ਧਿਆਨ ਨਾਲ ਸੁਣ ਰਹੇ ਹਨ। ਪੰਡਤ ਕਿਸੇ ਆਸ ਨਾਲ ਖ਼ੁਸ਼ ਹੋ ਕੇ ਜਾਂਦੇ ਹਨ।*

ਇਕ ਬੱਚਾ : ਇਹ ਔਰੰਗਾ ਕੌਣ ਸੀ
ਕੀ ਉਸਦਾ ਕਿਰਦਾਰ ਸੀ?
ਭਾਰਤੀਆਂ ਦੇ ਉੱਤੇ ਉਹ
ਕਿਉਂ ਕਰਦਾ ਅਤਿਆਚਾਰ ਸੀ?

ਬਾਬਾ : ਜ਼ਾਬਰ ਅਤੇ ਮਤੱਸਵੀ
ਬੜਾ ਕੁਪੱਤਾ ਬੰਦਾ
ਹੈਂਕੜ ਤੇ ਮਗ਼ਰੂਰੀ ਵਾਲਾ
ਹੱਥ 'ਚ ਰੱਖਦਾ ਡੰਡਾ
ਰੱਬ ਨਾ ਅੱਲਾ ਚੇਤੇ ਉਸਨੂੰ
ਕੁਫ਼ਰ ਹੀ ਉਸਦਾ ਧੰਦਾ
ਦੀਨ ਦੇ ਨਾਂ 'ਤੇ ਰਾਜ ਕਮਾਉਂਦਾ
ਲੋਕੀਂ ਕਹਿਣ ਔਰੰਗਾ

*ਇੱਕ ਅਹਿਲਕਾਰ ਉੱਚੀ ਅਵਾਜ਼ ਵਿਚ ਹੋਕਾ ਦਿੰਦਾ ਹੋਇਆ ਆਮ ਜਨਤਾ ਨੂੰ ਬਾਦਸ਼ਾਹ ਔਰੰਗਜ਼ੇਬ ਦੇ ਆਉਣ ਦੀ ਸੂਚਨਾ ਦਹਿਸ਼ਤੀ ਅੰਦਾਜ਼ ਨਾਲ ਦਿੰਦਾ*

ਹੈ।

ਅਹਿਲਕਾਰ : ਬਾਅਦਬ ! ਬਾਮੁਲਾਹਿਜ਼ਾ ! ਹੋਸ਼ਿਆਰ ! ਸ਼ਹਿਨਸ਼ਾਹੇ ਹਿੰਦੋਸਤਾਨ ! ਆਲੀਜਾਹ ! ਆਲਮਗੀਰ ! ਔਰੰਗਜ਼ੇਬ ਆ ਰਹੇ ਨੇ !!!

*ਖ਼ਤਰਨਾਕ ਤੂਤੀਆਂ-ਨਗਾਰਿਆਂ ਦੀ ਅਵਾਜ਼ ਨਾਲ ਔਰੰਗਜ਼ੇਬ ਮੰਚ ਤੇ ਪ੍ਰਵੇਸ਼ ਕਰਦਾ ਹੈ। ਉਸ ਨਾਲ ਦੋ-ਤਿੰਨ ਸਿਪਾਹੀ ਅਤੇ ਅਹਿਲਕਾਰ ਅਤੇ ਵਜ਼ੀਰ ਵੀ ਹਨ। ਔਰੰਗਜ਼ੇਬ ਦੇ ਚਿਹਰੇ 'ਤੇ ਗੁੱਸਾ ਤੇ ਹੰਕਾਰ ਹੈ।*

ਔਰੰਗਜ਼ੇਬ : ਧਰਤੀ ਅਤੇ
ਆਕਾਸ਼ ਦੇ ਉੱਤੇ
ਪੰਛੀ, ਪਸ਼ੂ
ਪ੍ਰਾਣੀ ਉੱਤੇ

ਮੇਰਾ ਰਾਜ ਹੈ
ਹੁਕਮ ਹੈ ਮੇਰਾ
ਹਰ ਪੱਤੇ ਹਰ
ਟਾਹਣੀ ਉੱਤੇ

ਮੇਰੀ ਤਾਕਤ
ਵਿਚ ਹੈ ਸਭ ਕੁਝ
ਮੇਰੀ ਦਹਿਸ਼ਤ
ਵਿਚ ਹੈ ਸਭ ਕੁਝ

ਜਾਓ ! ਸਭ ਨੂੰ
ਕਲਮਾ ਪੜ੍ਹਾਓ
ਧੱਕੇ ਨਾਲ
ਮੁਸਲਮਾਨ ਬਣਾਓ !

ਜੋ ਨਾ ਮੰਨੇ

ਮਾਰ ਦਿਓ !
ਚਰਖ਼ੜੀਆਂ 'ਤੇ
ਚਾੜ੍ਹ ਦਿਓ

ਇਕ ਦਰਬਾਰੀ : ਪਰ ਆਲੀਜਾਹ! ਇਹ ਇਸਲਾਮ ਦਾ ਇਲਮ ਨਹੀਂ
ਬੇਦੋਸ਼ਿਆਂ ਦਾ ਕਤਲ ਕਰਨਾ ਅਜਿਹਾ ਕੋਈ ਹੁਕਮ ਨਹੀਂ

*ਔਰੰਗਜ਼ੇਬ ਨੂੰ ਇਹ ਸੁਣ ਕੇ ਅੱਗ ਲੱਗ ਜਾਂਦੀ ਹੈ। ਤਾੜੀ ਮਾਰਦਾ ਹੈ। ਅਹਿਲਕਾਰ ਉਸ ਦਰਬਾਰੀ ਨੂੰ ਫੜ੍ਹ ਕੇ ਖੜ੍ਹ ਜਾਂਦੇ ਹਨ। ਜਿਵੇਂ ਔਰੰਗਜ਼ੇਬ ਦੇ ਹੁਕਮ ਦਾ ਇੰਤਜ਼ਾਰ ਕਰਦੇ ਹੋਣ। ਔਰੰਗਜ਼ੇਬ ਉਸ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ, ਗੁੱਸੇ ਵਿਚ ਬੋਲਦਾ ਹੈ।*

ਔਰੰਗਜ਼ੇਬ : ਮੇਰੀ ਗੱਲ ਨੂੰ
ਸੁਣੇ ਨਾ ਕੋਈ
ਮੇਰੇ ਹੁਕਮ ਨੂੰ
ਮੰਨੇਂ ਨਾ ਕੋਈ
ਮੈਥੋਂ ਇਹ ਜ਼ਰ ਨਹੀਂ ਹੁੰਦਾ

ਕੋਈ ਮੈਨੂੰ
ਰਾਹ ਦਿਖਲਾਵੇ
ਕੋਈ ਮੈਨੂੰ
ਸਬਕ ਪੜ੍ਹਾਵੇ
ਮੈਥੋਂ ਇਹ ਪੜ੍ਹ ਨਹੀਂ ਹੁੰਦਾ

ਸਭ ਕੁਝ ਬੁੱਝਾਂ,
ਸਭ ਕੁਝ ਜਾਣਾ
ਮੈਥੋਂ ਉੱਤੇ
ਕੌਣ ਸਿਆਣਾ

ਜੋ ਬੋਲੇ

ਜੀਭਾਂ ਵੱਢ ਦੇਵਾਂ
ਜੋ ਵੇਖੇ
ਅੱਖਾਂ ਕੱਢ ਦੇਵਾਂ

ਮੈਂ ਤਕਦੀਰਾਂ
ਬਦਲਣ ਜਾਣਾ
ਮੈਥੋਂ ਉੱਤੇ
ਕੌਣ ਸਿਆਣਾ

*ਅਹਿਲਕਾਰ ਉੱਚੀ ਉੱਚੀ ਔਰੰਗਜ਼ੇਬ ਦੇ ਹੱਕ ਵਿਚ ਨਾਅਰੇ ਲਾਉਂਦੇ ਹਨ 'ਆਲਮਗੀਰ ਔਰੰਗਜ਼ੇਬ! ਆਲਮਗੀਰ ਔਰੰਗਜ਼ੇਬ!! ਆਲਮਗੀਰ ਔਰੰਗਜ਼ੇਬ!!!' ਔਰੰਗਜ਼ੇਬ ਫਿਰ ਤਾੜੀ ਮਾਰਦਾ ਹੈ। ਅਹਿਲਕਾਰਾਂ ਨੂੰ ਇਸ਼ਾਰਾ ਕਰਦਾ ਹੈ ਕਿ ਫੜੇ ਹੋਏ ਦਰਬਾਰੀ ਨੂੰ ਲਿਜਾ ਕੇ ਕਤਲ਼ ਕਰ ਦਿੱਤਾ ਜਾਵੇ। ਅਹਿਲਕਾਰ ਉਸ ਫੜੇ ਹੋਏ ਦਰਬਾਰੀ ਨੂੰ ਅੰਦਰ ਲੈ ਜਾਂਦੇ ਹਨ। ਔਰੰਗਜ਼ੇਬ ਅਜੇ ਵੀ ਗੁੱਸੇ ਵਿਚ ਵਰੋਲੇ ਖਾ ਰਿਹਾ ਹੈ। ਪਲਾਂ ਬਾਅਦ ਇਕ ਚੀਖ਼ ਉੱਭਰਦੀ ਹੈ। ਜਿਵੇਂ ਕਿਸੇ ਨੂੰ ਕਤਲ ਕੀਤਾ ਗਿਆ ਹੋਵੇ। ਔਰੰਗਜ਼ੇਬ ਖ਼ੁਸ਼ ਹੁੰਦਾ ਹੈ। ਉੱਚੀ ਉੱਚੀ ਹੱਸਦਾ ਹੈ।*

ਔਰੰਗਜ਼ੇਬ : ਇਹ ਅੱਲਾ ਦੀ
ਜ਼ਮੀਨ ਹੈ
ਕੋਈ ਕਾਫ਼ਰ
ਰਹਿਣ ਨੀ ਦੇਣਾ
'ਅੱਲਾ ਅੱਲਾ'
ਕਰਨਗੇ ਸਾਰੇ
'ਰਾਮ ਕ੍ਰਿਸ਼ਨ' ਮੈਂ
ਕਹਿਣ ਨੀ ਦੇਣਾ

*ਹੱਸਦਾ ਹੋਇਆ ਨਗਾਰੇ ਦੀ ਧਮਕ ਨਾਲ ਬਾਹਰ ਜਾਂਦਾ ਹੈ। ਬੱਚੇ ਡਰ ਗਏ ਹਨ। ਮਾਹੌਲ ਸਹਿਮਿਆ ਹੋਇਆ ਹੈ।*

ਬਾਬਾ : (ਆਪਣੇ ਆਪ ਵਿਚ)

ਧਰਤੀ ਰੋਵੇ ਅੰਬਰ ਹੋਵੇ
ਸਮਾਂ ਦੁਹਾਈਆਂ ਪਾਵੇ

ਧਰਮ ਕਰਮ ਦੀਆਂ ਪੈੜਾਂ
ਜਦ ਕੋਈ ਮਿਟਾਉਣਾ ਚਾਹਵੇ

ਇਕ ਬੱਚਾ : ਫਿਰ ਕਸ਼ਮੀਰੀ ਪੰਡਤਾਂ ਨੂੰ
ਕਿਸ ਨੇ ਬਚਾਇਆ?

ਜ਼ੁਲਮ ਨੂੰ ਵੰਗਾਰਨ ਲਈ
ਕੌਣ ਅੱਗੇ ਆਇਆ?

ਬਾਬਾ : ਮਾਂ ਗੁਜਰੀ ਨੇ ਤੋਰਿਆ
ਫਿਰ ਸਿਰ ਦਾ ਸਾਈਂ...
ਭਲਾ ਕੌਣ? ਗੁਰੂ ਤੇਗ ਬਹਾਦਰ ਜੀ

ਮਾਂ ਗੁਜਰੀ ਨੇ ਤੋਰਿਆ
ਫਿਰ ਸਿਰ ਦਾ ਸਾਈਂ

ਸੀਸ ਧਰਮ ਤੋਂ ਵਾਰਿਆ
ਜਿਸ ਚਾਈਂ ਚਾਈਂ

ਚੌਂਕ ਚਾਂਦਨੀ ਬਣ ਗਿਆ
ਇਕ ਯਾਦ ਲਾਸਾਨੀ

ਜਿੱਥੇ ਨੌਵੇਂ ਪਾਤਸਾਹ
ਦੇ ਗਏ ਕੁਰਬਾਨੀ

*ਸਕਰੀਨ ਤੇ ਤਸਵੀਰ ਵਿਚ ਗੁਰੂ ਤੇਗ ਬਹਾਦਰ ਜੀ ਦੀ ਚਾਂਦਨੀ ਚੌਂਕ ਵਿਚ*

*ਸ਼ਹੀਦ ਹੋਣ ਤੋਂ ਪਹਿਲਾਂ ਬੈਠੇ ਹਨ। ਮੁਗ਼ਲ ਜੱਲਾਦ ਉਹਨਾਂ ਦੇ ਸਿਰ 'ਤੇ ਤਲਵਾਰਾਂ ਤਾਣ ਕੇ ਸ਼ਹੀਦ ਕਰਨ ਦੇ ਰੌਂ ਵਿਚ ਖੜ੍ਹੇ ਹਨ।*

*ਗੀਤ ਦੇ ਬੋਲ:*

ਤਾਰਾ
ਇਹ ਸਿਖੀ ਦਾ ਹੈ ਸਬਕ ਨਿਆਰਾ

ਰਾਖੀ ਗਊ ਤੇ ਗ਼ਰੀਬ ਦੀ ਕਰਨੀ
ਹਾਮੀ ਸੱਚਿਆਂ ਦੇ ਹੱਕ ਵਿਚ ਭਰਨੀ
ਅੱਗੇ ਅੜ ਜਾਣਾ ਜ਼ੁਲਮੀਂ ਤੂਫ਼ਾਨਾਂ ਦੇ
ਪੈਂਦੀ ਜਾਨ ਹੈ ਤਲੀ ਦੇ ਉੱਤੇ ਧਰਨੀ

ਹੁੰਦਾ ਸਿਰ ਨਾਲੋਂ ਸਿਦਕ ਪਿਆਰਾ
ਇਹ ਸਿਖੀ ਦਾ ਹੈ ਸਬਕ ਨਿਆਰਾ

*ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕਰ ਦੇਣ ਦੀਆਂ ਤਸਵੀਰਾਂ ਸਕਰੀਨ 'ਤੇ ਆਉਂਦੀਆਂ ਹਨ। ਦਰਵੇਸ਼ ਆਪਣੇ ਸਾਥੀਆਂ ਨਾਲ ਆਉਂਦਾ ਹੈ ਅਤੇ ਗਾਂਉਂਦਾ ਗਾਉਂਦਾ ਦੂਜੇ ਪਾਸੇ ਚਲਾ ਜਾਂਦਾ ਹੈ*

ਦਰਵੇਸ਼ : ਧੰਨ ਗੁਜਰੀ, ਧੰਨ ਧੰਨ ਗੁਜਰੀ!
ਜ਼ੁਲਮੀਂ ਰਾਜੇ ਕਹਿਰ ਮਚਾਈ
ਖ਼ਲਕਤ ਉੱਤੇ ਮੌਤ ਵਰ੍ਹਾਈ
ਸਿਰ ਦਾ ਸਾਈਂ ਵਾਰ ਕੇ ਗੁਜਰੀ
ਲੱਖਾਂ ਦੀ ਸੀ ਜਾਨ ਬਚਾਈ

ਤੇਰੇ ਰਹਿੰਦਿਆਂ ਮਾਣ ਧਰਮ ਦਾ
ਕੋਈ ਨਾ ਸਕਿਆ ਭੰਨ ਗੁਜਰੀ
ਧੰਨ ਗੁਜਰੀ, ਧੰਨ ਧੰਨ ਗੁਜਰੀ

*ਇਸ ਦੌਰਾਨ ਸਕਰੀਨ 'ਤੇ ਗੁਰੂ ਤੇਗ ਬਹਾਦਰ ਜੀ ਦੀ ਚਾਂਦਨੀ ਚੌਂਕ ਵਿਚ ਕੁਰਬਾਨੀ ਦੀਆਂ ਹੋਰ ਤਸਵੀਰਾਂ ਵੀ ਉੱਭਰਦੀਆਂ ਹਨ।*

ਸਾਰੇ ਬੱਚੇ : ਫੇਰ, ਫੇਰ ਕੀ ਹੋਇਆ ਬਾਬਾ ਜੀ ?

ਬਾਬਾ : (ਹੌਂਸਲੇ ਨਾਲ ਗੱਲ ਅੱਗੇ ਤੋਰਦਾ ਹੈ)

ਗੁਜਰੀ ਦਾ ਦਿਲ ਨਹੀ ਡੋਲਿਆ
ਸਗੋਂ ਰੱਖੀ ਦਲੇਰੀ

ਫੜ੍ਹ ਕੇ ਪੁੱਤ ਨੂੰ ਮੋਢਿਓਂ
ਦਿੱਤੀ ਹੱਲਾ ਸ਼ੇਰੀ

ਕੁਰਬਾਨੀ ਆਪਣੇ ਬਾਪ ਦੀ
ਤੂੰ ਚਿੱਤ ਵਸਾਈਂ

ਜ਼ਾਲਮ ਜ਼ੁਲਮ ਹਨੇਰ ਨਾਲ
ਪੁੱਤ ਟੱਕਰ ਲਾਈਂ

*ਦਰਵੇਸ਼ ਦੂਸਰੇ ਪਾਸਿਉਂ ਆਉਂਦਾ ਹੈ ਤੇ ਗਾਉਂਦਾ ਗਾਉਂਦਾ ਵਾਪਸ ਜਾਂਦਾ ਹੈ*

ਦਰਵੇਸ਼ : ਧੰਨ ਗੁਜਰੀ, ਧੰਨ ਧੰਨ ਗੁਜਰੀ

ਮਮਤਾ ਦੀ ਤੂੰ ਮੂਰਤ ਮਾਤਾ
ਸਿੱਖੀ ਦੀ ਪਹਿਚਾਨ ਬਣੀ
ਸਬਕ ਸਿਦਕ ਦਾ ਦੇ ਕੇ ਸਭ ਨੂੰ
ਸਿੱਖ ਕੌਮ ਦੀ ਸ਼ਾਨ ਬਣੀ

ਵਿਚ ਹਨੇਰੇ ਜਗਮਗ ਜਗਿਆ
ਤੇਰਾ ਗੋਬਿੰਦ ਚੰਨ ਗੁਜਰੀ
ਧੰਨ ਗੁਜਰੀ, ਧੰਨ ਧੰਨ ਗੁਜਰੀ!

*ਗੁਰੂ ਗੋਬਿੰਦ ਸਿੰਘ ਜੀ ਦੇ ਗੁਰਗੱਦੀ ਸੰਭਾਲਣ ਦੇ ਸੀਨ ਸਕਰੀਨ 'ਤੇ ਆਉਂਦੇ ਹਨ।*

ਸਾਰੇ ਬੱਚੇ : ਸਤਿਨਾਮ, ਵਾਹਿਗੁਰੂ !

ਇਕ ਬੱਚਾ : ਇਹ ਗੋਬਿੰਦ ਉਹੀ
ਜਿਹੜੇ ਗੁਰੂ ਗੋਬਿੰਦ ਸਿੰਘ ਜੀ ਹਨ ਬਾਬਾ ਜੀ ?

ਬਾਬਾ : ਹਾਂ ਪੁੱਤਰੋ!
ਤੇਗ ਬ਼ਹਾਦਰ ਦਾ ਲਾਡਲਾ
ਮਾਂ ਗੁਜਰੀ ਦਾ ਜਾਇਆ
ਚਾਰੇ ਪੁੱਤਰ ਵਾਰ ਕੇ
ਜਿਹਨੇ ਧਰਮ ਕਮਾਇਆ

ਜਿਸਦਾ ਅਮ੍ਰਿਤ ਬੱਚਿਓ
ਸੀ ਸ਼ੇਰ ਬਣਾਉਂਦਾ
ਚਿੜੀਆਂ ਨੂੰ ਸੀ ਪਿਆਰਿਓ
ਜੋ ਬਾਜ਼ਾਂ ਨਾਲ ਲੜਾਉਂਦਾ

ਬੱਚੇ : ਸਤਿਨਾਮ ! ਵਾਹਿਗੁਰੂ !

ਬਾਬਾ : ਅਨੰਦਪੁਰ ਵਾਲੇ ਕਿਲੇ ਦੇ ਅੰਦਰ
ਬੈਠਾ ਮਾਂ ਗੁਜਰੀ ਦਾ ਲਾਲ
ਚਾਰੇ ਟੁਕੜੇ ਜਿਗਰ ਦੇ
ਪੰਜਵੀਂ ਮਾਤਾ ਨਾਲ

ਚਾਰੇ ਪਾਸੇ ਮੁਗ਼ਲ ਸਿਪਾਹੀ
ਖੜ੍ਹ ਗਏ ਘੇਰਾ ਪਾ ਕੇ
'ਅੜੇਗਾ ਸੋ ਝੜੇਗਾ'

ਸਿੰਘ ਬਹਿ ਗਏ ਡੇਰਾ ਲਾ ਕੇ

*'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੀਆਂ ਆਵਾਜ਼ਾਂ ਆਉਂਦੀਆਂ ਹਨ*

ਸਿੰਘ ਗੁਰਾਂ ਦੇ ਸ਼ੇਰਾਂ ਵਰਗੇ
ਅੜ ਗਏ ਵਾਂਗ ਚੱਟਾਨਾਂ ਦੇ

ਵੈਰੀ ਤੋਂ ਨਾ ਡਰਦੇ ਮਾਸਾ
ਲੜਾਂਗੇ ਨਾਲ ਤੁਫਾਨਾਂ ਦੇ

*ਤਲਵਾਰਾਂ ਲਹਿਰਾਉਂਦੇ ਮਾਣ-ਮੱਤੇ ਸਿੰਘ ਮੰਚ 'ਤੇ ਪ੍ਰਵੇਸ਼ ਕਰਦੇ ਹਨ। 'ਜੋ ਬੋਲੇ ਸੋ ਨਿਹਾਲ' ਦੇ ਜੈਕਾਰੇ ਛੱਡਦੇ ਦਲੇਰੀ ਅਤੇ ਹਿੰਮਤ ਦਾ ਸਬੂਤ ਦਿੰਦੇ ਹਨ। ਸਕਰੀਨ 'ਤੇ ਅਨੰਦਪੁਰ ਸਾਹਿਬ ਦੇ ਕਿਲੇ ਦੀ ਤਸਵੀਰ ਹੈ ਜੋ ਸੰਕੇਤ ਦਿੰਦੀ ਹੈ ਕਿ ਇਹ ਸਿੰਘ ਅਨੰਦਪੁਰ ਦੇ ਕਿਲੇ ਵਿਚ ਹਨ। ਸਰਕੀਨ ਤੇ ਸਾਹਮਣੇ ਸਿੰਘ ਤਲਵਾਰਾਂ ਘੁਮਾਉਂਦੇ ਸਿਦਕ ਅਤੇ ਜੋਸ਼ ਦਾ ਪ੍ਰਦਰਸ਼ਨ ਕਰ ਰਹੇ ਹਨ*

ਇਕ ਸਿੰਘ : ਹਾਂ ਲੜਾਂਗੇ ਨਾਲ ਤੁਫਾਨਾਂ ਦੇ
ਅਸੀਂ ਅੜਾਂਗੇ ਵਾਂਗ ਚੱਟਾਨਾਂ ਦੇ

ਸਾਰੇ ਸਿੰਘ : ਹਾਂ ਅੜਾਂਗੇ ਵਾਂਗ ਚੱਟਾਨਾਂ ਦੇ
ਅਸੀਂ ਲੜਾਂਗੇ ਨਾਲ ਤੂਫ਼ਾਨਾਂ ਦੇ

ਇਕ ਸਿੰਘ : ਨਾ ਹੀ ਕਿਸੇ ਤੋਂ ਡਰਨਾ ਸਿੱਖੇ
ਨਾ ਹੀ ਅਸੀਂ ਡਰਾਉਣਾ ਸਿੱਖੇ

ਹੱਕ ਸੱਚ 'ਤੇ ਪਹਿਰਾ ਦੇ ਕੇ
ਨੇਕੀ, ਧਰਮ ਕਮਾਉਣਾ ਸਿੱਖੇ

ਸਾਰੇ ਸਿੰਘ : ਹੱਕ ਸੱਚ ਤੇ ਪਹਿਰਾ ਦੇ ਕੇ
ਨੇਕੀ ਧਰਮ ਕਮਾਉਣਾ ਸਿੱਖੇ

ਦੂਜਾ ਸਿੰਘ : ਗੋਬਿੰਦ ਸਾਡਾ ਗੁਰੂ ਪਿਆਰਾ
ਸਵਾ ਲੱਖ ਨਾਲ ਇਕ ਲੜਾਵੇ

ਅਮ੍ਰਿਤ ਵਾਲੀ ਦਾਤ ਬਖ਼ਸ਼ ਕੇ
ਚਿੜੀਆਂ ਨੂੰ ਵੀ ਬਾਜ਼ ਬਣਾਵੇ

ਤੀਜਾ ਸਿੰਘ : ਜਿੱਥੇ ਆਖੂ ਖੜ ਜਾਵਾਂਗੇ
ਮਰਨਾ ਪਿਆ ਤਾਂ ਮਰ ਜਾਵਾਂਗੇ

ਜ਼ਬਰ ਜ਼ੁਲਮ ਦੀ ਨ੍ਹੇਰੀ ਅੱਗੇ
ਪਰਬਤ ਵਾਂਗੂੰ ਅੜ ਜਾਵਾਂਗੇ

ਸਾਰੇ ਸਿੰਘ : ਜ਼ਬਰ ਜ਼ੁਲਮ ਦੀ ਨ੍ਹੇਰੀ ਅੱਗੇ
ਪਰਬਤ ਵਾਂਗੂੰ ਅੜ ਜਾਵਾਂਗੇ

'ਬੋਲੇ ਸੋ ਨਿਹਾਲ
ਸਤਿ ਸ੍ਰੀ ਅਕਾਲ'

*ਜੈਕਾਰਿਆਂ ਦਾ ਦੁਹਰਾ। ਸਿੰਘ ਆਪਣੇ ਖ਼ਾਲਸਾਈ ਰੂਪ ਵਿਚ ਹਨ। ਥੋੜਾ ਕਾਮਿਕ ਟਾਈਪ ਸੰਗੀਤ। ਕਾਮੇਡੀਅਨ ਟਾਈਪ ਮੁਗਲ ਡਾਕੀਆ ਆਉਂਦਾ ਹੈ।*

ਡਾਕੀਆ : ਡਾਕੀਆ ਜੀ ਡਾਕੀਆ
ਮੈਂ ਹਾਂ ਸ਼ਾਹੀ ਡਾਕੀਆ
ਮਾੜੀ ਮੋਟੀ ਚੀਜ਼ ਨਹੀਂ ਹਾਂ
ਮੈਂ ਹਾਂ ਸ਼ਾਹੀ ਡਾਕੀਆ

ਕਿਸੇ ਨੂੰ ਖੁਸ਼ੀ ਦੀ ਖਬਰ ਸੁਣਾਵਾਂ
ਕਿਸੇ ਦੇ ਘਰ ਵਿੱਚ ਭੜਥੂ ਪਾਵਾਂ
ਇਧਰ ਦੀਆਂ ਮੈਂ ਉਧਰ ਲਾਵਾਂ

ਇੱਕ ਦੂਜੇ ਦੇ ਭੇੜ ਕਰਾਵਾਂ
ਜੇਕਰ ਮੇਰੇ ਮਨ ਵਿੱਚ ਆ'ਜੇ
ਵਿਛੜਿਆਂ ਦਾ ਮੇਲ ਕਰਾਵਾਂ

ਕੋਈ ਮੈਨੂੰ ਕਹੇ ਸਿਆਣਾ
ਕੋਈ ਆਖੇ ਇਹਨੂੰ ਤਮੀਜ਼ ਨਹੀਂ
ਮੈਂ ਹਾਂ ਸ਼ਾਹੀ ਡਾਕੀਆ
ਕੋਈ ਮਾੜੀ ਮੋਟੀ ਚੀਜ਼ ਨਹੀਂ

*ਇਕ ਸਿੰਘ ਸ਼ਰਾਰਤ ਨਾਲ ਖੰਘੂਰਾ ਮਾਰਦਾ ਹੈ। ਡਾਕੀਏ ਦੀ ਹਵਾ ਨਿਕਲ ਜਾਂਦੀ ਹੈ ਤੇ ਉਹ ਮਿਆਊਂ ਮਿਆਊਂ ਕਰਨ ਲਗਦਾ ਹੈ। ਡਰਦਾ ਹੈ।*

ਡਾਕੀਆ : (ਬਾਣੀਆ ਟਾਈਪ ਸਟਾਈਲ ਵਿਚ)
ਮੈਂ ਕਿਆ ਸਿੰਘ ਜੀ
ਬੰਦਾ ਪਿਆ ਰਿੰਗ ਜੀ
ਹੀ ਹੀ ਹੀ ਹੀ...

ਇਕ ਸਿੰਘ : ਪਾ ਨਾ ਬੁਝਾਰਤਾਂ
ਦੱਸ ਸਾਰੀ ਗੱਲ ਤੂੰ

ਕੀਹਦੇ ਕਹਿਣ ਉੱਤੇ
ਆਇਆ ਕਿਲ੍ਹੇ ਵੱਲ ਤੂੰ

ਡਾਕੀਆ : ਆਪਣੇ ਨਵਾਬ ਦਾ ਮੈਂ
ਲੈ ਕੇ ਆਇਆ ਫੁਰਮਾਨ ਜੀ

ਦੱਸਦਾਂ ਸੁਨੇਹਾ ਥੋਨੂੰ
ਸੁਣੋ ਕਰਕੇ ਧਿਆਨ ਜੀ

ਡਰ ਮੈਨੂੰ ਲਗਦੈ

ਪਾਸੇ ਰੱਖੋ ਕਿਰਪਾਨ ਜੀ

ਨਾ ਜਾਣੇ ਕਿਤੇ ਚੱਲ ਜੇ
ਤੇ ਹੋ ਜੇ ਮਾਤੜ੍ਹਾਂ ਦਾ ਵ੍ਹਾਣ ਜੀ

ਦੂਜਾ ਸਿੰਘ : (ਪੂਰੇ ਗੁੱਸੇ ਵਿਚ)
ਉਹ ਤੂੰ ਸੁਨੇਹਾ ਦੱਸ ਕੀ ਭੇਜਿਆ ਤੇਰੇ ਨਵਾਬ ਨੇ?

ਡਾਕੀਆ : (ਚਲਾਕੀ ਅਤੇ ਨਰਮਾਈ ਨਾਲ)
ਕਿਲਾ ਖਾਲੀ ਕਰ ਦੇਵੋ
ਕ੍ਹਾਤੋਂ ਬੈਠੇ ਭੁੱਖੇ ਪਿਆਸੇ

ਹੱਸੋ ਖੇਡੋ ਜ਼ਿੰਦਗੀ ਮਾਣੋ
ਜਾਵੋ ਮਰਜ਼ੀ ਜਿਹੜੇ ਪਾਸੇ

ਦੀਨ ਦੀ ਆ ਗੱਲ ਇਹ
ਸੰਹੁ ਖਾਧੀ ਆ ਕੁਰਾਨ ਦੀ

ਨਾ ਕੋਈ ਥੋਨੂੰ ਰੋਕੂ
ਨਾ ਕੋਈ ਕਰੂ ਨੁਕਸਾਨ ਜੀ

ਦਿੱਲੀ ਵਾਲੇ ਬਾਦਸ਼ਾਹ ਤਾਂ
ਮੰਗਦੇ ਥੋਡੀ ਖ਼ੈਰ ਜੀ

ਜੁਗ ਜੁਗ ਜੀਓ ਤੁਸੀਂ
ਸਾਡਾ ਥੋਡਾ ਕੀ ਵੈਰ ਜੀ?

ਇਕ ਸਿੰਘ : ਖ਼ੈਰ ਦੀ ਨਾ ਲੋੜ ਸਾਨੂੰ
ਰਹਿਮਤਾਂ ਦੀ ਲੋੜ ਨਾ

ਗੁਰੂ ਜਿਹਦੇ ਨਾਲ
ਉਹਨੂੰ ਕੋਈ ਥੋੜ ਨਾ

ਦੂਜਾ ਸਿੰਘ : ਦੱਸ ਦੇ ਨਵਾਬ ਨੂੰ
ਸਾਡੇ ਤੂੰ ਵਿਚਾਰ ਜੀ

ਗੁਰੂ ਦੀਆਂ ਫੌਜਾਂ ਹੁਣ
ਮਰਨੇ ਨੂੰ ਤਿਆਰ ਜੀ

ਸਾਰੇ ਸਿੰਘ : ਹਾਂ, ਗੁਰੂ ਦੀਆਂ ਫੌਜਾਂ ਹੁਣ
ਮਰਨੇ ਨੂੰ ਤਿਆਰ ਜੀ

*ਸਿੰਘ ਜੈਕਾਰੇ ਛੱਡਦੇ ਹਨ।* 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੀਆਂ ਆਵਾਜ਼ਾਂ ਅਕਾਸ਼ ਵਿਚ ਗੂੰਜਦੀਆਂ ਨਜ਼ਰ ਆ ਰਹੀਆਂ ਹਨ। ਡਾਕੀਆ ਡਰਦਾ ਹੈ।

ਡਾਕੀਆ : ਇਹ ਤਾਂ ਸਾਰੇ ਹੋ ਗਏ
ਭੂੰਡਾਂ ਵਾਂਗੂ ਕੱਠੇ

ਭੱਜ ਲੈ ਬੰਦਿਆ ਨਹੀਂ ਤਾਂ
ਚੱਕ ਦੇਣਗੇ ਫੱਟੇ

*ਛਾਲ ਮਾਰ ਕੇ ਜਾਂਦਾ ਹੈ। ਅੰਦਾਜ਼ ਹਸਾਉਣਾ ਹੈ। ਸਿੰਘ ਜੈਕਾਰੇ ਲਗਾਉਂਦੇ ਹਨ। ਬੱਚੇ ਵੀ ਖ਼ੁਸ਼ ਹਨ।*

ਬੱਚੇ : ਕੀ ਫ਼ੈਸਲਾ ਕੀਤਾ ਫੇਰ ਸਿੰਘਾਂ ਨੇ ਬਾਬਾ ਜੀ?

ਬਾਬਾ : ਮੁਗਲਾਂ ਦੇ ਰਾਜੇ ਦੇ
ਸੁਨੇਹੇ ਨੂੰ ਵਿਚਾਰ ਕੇ

ਆਖਦਾ ਗੋਬਿੰਦ ਗੁਰੂ
ਸਿੰਘਾਂ ਨੂੰ ਖਲਾਰ ਕੇ

*ਸਕਰੀਨ ਤੇ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤਸਵੀਰ ਉਭਰਦੀ ਹੈ। ਸਕਰੀਨ ਦੇ ਸਾਹਮਣੇ ਸਾਰੇ ਸਿੰਘ ਖੜਕੇ ਧਿਆਨ ਨਾਲ ਸੁਣਦੇ ਹਨ।*

ਬਾਬਾ : ਵੈਰੀ ਕਰੇ ਮਿੰਨਤਾਂ
ਦੱਸੋ ਕੀ ਕਰੀਏ

ਆਖੋਂ ਕਿਲਾ ਛੱਡ ਦੇਈਏ
ਆਖੋਂ ਤਾਂ ਜਾ ਲੜੀਏ

ਮੌਤ ਦਾ ਏ ਚਾਅ ਸਾਨੂੰ
ਮੁਗਲਾਂ ਦਾ ਡਰ ਨਾ

ਖ਼ਾਲਸੇ ਦਾ ਕੰਮ ਨਹੀਂ ਪਰ
ਬਿਨ੍ਹਾਂ ਗੱਲੋਂ ਲੜਨਾ

ਕਰ ਦਿਓ ਕਿਲਾ ਖ਼ਾਲੀ
ਜੰਗਲਾਂ ਨੂੰ ਜਾਵਾਂਗੇ

ਲੋੜ ਪਈ ਤਾਂ ਮੁੜ ਫਿਰ
ਲੜਨੇ ਨੂੰ ਆਵਾਂਗੇ

ਬੱਚੇ : ਫੇਰ ਕਿਲਾ ਖ਼ਾਲੀ ਕਰਤਾ
ਸਿੰਘਾਂ ਨੇ ਬਾਬਾ ਜੀ?

ਬਾਬਾ : ਗੁਰੂ ਦਿਆ ਬਚਨਾਂ ਨੂੰ
ਸੀਨੇ ਨਾਲ ਲਾ ਲਿਆ

ਕਿਲਾ ਛੱਡ ਦੇਣ ਦਾ
ਮਨ ਸੀ ਬਣਾ ਲਿਆ

ਇਕ ਬੱਚਾ : ਫੇਰ ਕਿੱਥੇ ਗਏ
ਗੁਰੂ ਜੀ ਤੇ ਸਿੰਘ ਬਾਬਾ ਜੀ?

ਬਾਬਾ : ਬੁਲਾ ਕੇ ਜੈਕਾਰੇ ਸਿੰਘ
ਆ ਗਏ ਕਿਲੇ ਵਿਚੋਂ ਬਾਹਰ ਜੀ

ਅੱਗੇ ਪਿੱਛੇ ਸਿੰਘ
ਗੁਰੂ ਤੁਰੇ ਵਿਚਕਾਰ ਜੀ

ਸਰਸਾ ਨਦੀ ਦੇ ਵੱਲ
ਜਾਂਦਾ ਪਰਿਵਾਰ ਸੀ

ਨਾਲ ਮਾਤਾ ਗੁਜਰੀ
ਤੇ ਸਹਿਬਜ਼ਾਦੇ ਚਾਰ ਸੀ

ਜ਼ੋਰਾਵਰ ਫਤਹਿ ਸਿੰਘ
ਅਜੀਤ ਤੇ ਜੁਝਾਰ ਸੀ

ਸਰਸਾ ਨਦੀ ਦੇ ਵੱਲ
ਜਾਂਦਾ ਪਰਿਵਾਰ ਸੀ

*ਸਕਰੀਨ 'ਤੇ ਮਾਤਾ ਗੁਜਰੀ ਦੀ, ਗੁਰੂ ਗੋਬਿੰਦ ਸਿੰਘ ਅਤੇ ਚਾਰੇ ਸਾਹਿਬਜਾਦੇ ਜਿਵੇਂ ਸਿੰਘਾਂ ਦੇ ਵਿਚਾਲੇ ਤੁਰੇ ਜਾਂਦੇ ਹੋਣ। ਅੱਧੇ ਸਿੰਘ ਸਕਰੀਨ ਦੇ ਇਕ ਪਾਸੇ ਅਤੇ ਅੱਧੇ ਦੂਜੇ ਪਾਸੇ ਪਰ ਤੁਰ ਇਕੋ ਦਿਸ਼ਾ ਵੱਲ ਰਹੇ ਹਨ।*

ਸਿੰਘ : ਸਤਿਨਾਮ, ਸਤਿਨਾਮ, ਵਾਹਿਗੁਰੂ ਜੀ
ਵਾਹਿਗੁਰੂ, ਵਾਹਿਗੁਰੂ, ਸਤਿਨਾਮ ਜੀ

ਬਾਬਾ : ਤੁਰੇ ਤੁਰੇ ਜਾਂਦਿਆਂ ਨੂੰ
ਜਦੋਂ ਦਿਨ ਚੜ੍ਹਿਆ

ਗੁਰੂ ਦੀਆਂ ਫੌਜਾਂ ਨੇ
ਜਪੁ ਸਾਹਬ ਪੜ੍ਹਿਆ

ਸਿੰਘ : ੧ਓ ਸਤਿਨਾਮ ਕਰਤਾ ਪੁਰਖ਼.....

ਬਾਬਾ : ਸ਼ੁਰੂ ਹੋਣ ਲੱਗੀ ਜਦੋਂ
'ਆਸਾ ਦੀ ਵਾਰ' ਜੀ

ਖੱਬੇ ਸੱਜੇ ਆਣ ਖੜੀ
ਵੈਰੀਆਂ ਦੀ ਡਾਰ ਜੀ

*ਚਾਰੇ ਪਾਸਿਓਂ ਘੋੜਿਆਂ ਦੇ ਆਉਣ ਦੀਆਂ ਆਵਾਜ਼ਾਂ ਆਉਂਦੀਆਂ ਹਨ। ਜਿਵੇਂ ਮੁਗ਼ਲ ਫੌਜਾਂ ਨੇ ਹਮਲਾ ਬੋਲ ਦਿੱਤਾ ਹੋਵੇ। ਆਵਾਜ਼ਾਂ ਸੁਣ ਕੇ ਸਿੰਘ ਇੱਧਰ ਉੱਧਰ ਵੇਖਦੇ ਹਨ ਅਤੇ ਹੈਰਾਨ ਹੁੰਦੇ ਹਨ।*

ਇੱਧਰੋਂ ਉਧਰੋਂ ਆ ਗਏ
ਘੋੜਿਆਂ 'ਤੇ ਚੜ੍ਹ ਜੀ

ਆਹ ਕੀ ਕੀਤਾ ਵੈਰੀਆਂ ਨੇ
ਧੋਖਾ ਗਏ ਕਰ ਜੀ

*ਦਗੜ ਦਗੜ ਕਰਦੇ ਮੁਗ਼ਲ ਸਿਪਾਹੀ ਮੰਚ 'ਤੇ ਪ੍ਰਵੇਸ਼ ਕਰਦੇ ਹਨ। ਸਿੰਘਾਂ ਤੇ ਹਮਲਾ ਕਰਦੇ ਹੋਏ ਅੱਗੇ ਨੂੰ ਵਧ ਰਹੇ ਹਨ। ਮੁਗ਼ਲ ਅਹਿਲਕਾਰਾਂ ਅਤੇ ਸਿੰਘਾਂ ਦਾ ਯੁੱਧ ਹੁੰਦਾ ਹੈ। ਯੁੱਧ ਚੱਲ ਰਿਹਾ ਹੈ। ਬਾਬੇ ਅਤੇ ਬੱਚਿਆਂ 'ਤੇ ਰੌਸ਼ਨੀ ਕੇਂਦਰਿਤ ਹੁੰਦੀ ਹੈ।*

ਬੱਚੇ : ਮੁਗ਼ਲ ਫ਼ੌਜਾਂ ਤਾਂ ਬਹੁਤ ਹੋਣਗੀਆਂ ਬਾਬਾ ਜੀ?

ਦਰਵੇਸ਼ : ਅੱਗੋਂ ਸਿੰਘ ਵੀ ਕਿਹੜਾ ਘੱਟ ਸੀ
ਉਹ ਵੀ ਕੱਢਣ ਲੱਗੇ ਵੱਟ ਸੀ

ਜਦੋਂ ਛੱਡਣ ਜੈਕਾਰੇ ਗੱਜ ਕੇ
ਮੁਗ਼ਲ ਪਿੱਛੇ ਹੱਟਦੇ ਭੱਜ ਕੇ

*ਜੈਕਾਰਿਆਂ ਦੀਆਂ ਉੱਚੀਆਂ ਅਵਾਜ਼ਾਂ। ਮੰਚ 'ਤੇ ਲੜਾਈ ਤੇਜ਼ ਹੁੰਦੀ ਹੈ। ਸਿੰਘ ਹੌਂਸਲਾ ਨਹੀਂ ਹਾਰਦੇ।*

ਇਕ ਪਾਸੇ ਹੰਕਾਰ ਤੇ ਜ਼ੁਲਮ
ਦੂਜੇ ਪਾਸੇ ਦੀਨ ਤੇ ਇਮਾਨ ਜੀ

ਸਰਸਾ ਨਦੀ ਦੇ ਕੰਢੇ
ਹੋਇਆ ਯੁੱਧ ਘਮਾਸਾਨ ਜੀ

*ਲੜਾਈ ਚਲਦੀ ਹੈ। 'ਦੇਹ ਸ਼ਿਵਾ ਬਰ ਮੋਹਿ ਇਹੈ' ਦੇ ਬੋਲ ਉੱਭਰਦੇ ਹਨ। ਮੁਗ਼ਲ ਫ਼ੌਜਾਂ ਅਤੇ ਸਿੰਘਾਂ ਦਰਮਿਆਨ ਗਹਿਗੱਚ ਲੜਾਈ ਚੱਲ ਰਹੀ ਹੈ। ਦੋਹੇਂ ਪਾਸਿਓਂ ਜੋਸ਼ ਦੀਆ ਆਵਾਜ਼ਾਂ ਆ ਰਹੀਆਂ ਹਨ।*

*ਗੀਤ ਦੇ ਬੋਲ:*

ਅੜਨਾ
ਕੰਮ ਸਿੰਘਾਂ ਦਾ ਜ਼ੁਲਮ ਨਾਲ ਲੜਨਾ

ਇਹ ਤਨੋਂ ਮਨੋਂ ਸਿਦਕੀ ਬੜੇ ਨੇ
ਜਿਹੜੇ ਸਿੱਖੀ ਦੇ ਸਕੂਲ ਵਿਚ ਪੜ੍ਹੇ ਨੇ
ਕਹਿ ਕੇ ਸਤਿਨਾਮ, ਅੱਗੇ ਜਾਣ ਵਧਦੇ
ਸਿੰਘ ਗੁਰੂ ਦਿਆਂ ਬਚਨਾਂ 'ਤੇ ਖੜੇ ਨੇ

ਪਿੱਛੇ ਹਟਨਾ ਨਹੀਂ, ਭਾਵੇਂ ਪੈ ਜੇ ਮਰਨਾ
ਕੰਮ ਸਿੰਘਾਂ ਦਾ ਜ਼ੁਲਮ ਨਾਲ ਲੜਨਾ

*ਗੁਰੂ ਦੇ ਸਿੰਘ ਅਤੇ ਮੁਗ਼ਲ ਸਿਪਾਹੀ ਡਿਗਦੇ ਡਿਗਦੇ ਮੰਚ ਦੇ ਖੱਬੇ ਸੱਜੇ ਪਾਸੇ ਨਿਕਲ ਜਾਂਦੇ ਹਨ। ਦਰਵੇਸ਼ ਆਪਣੇ ਹੀ ਮੂਡ ਵਿਚ ਪ੍ਰਵੇਸ਼ ਕਰਦਾ ਹੈ। ਸਕਰੀਨ 'ਤੇ ਲੜਾਈ ਦੇ ਕੁਝ ਦ੍ਰਿਸ਼ ਆਉਂਦੇ ਹਨ।*

ਦਰਵੇਸ਼ : ਧੰਨ ਗੁਜਰੀ, ਧੰਨ ਧੰਨ ਗੁਜਰੀ

ਔਰੰਗਜ਼ੇਬ ਨੂੰ ਜਦ ਸਿੱਖੀ ਨਾ ਭਾਈ ਸੀ
ਗੋਬਿੰਦ ਸ਼ੇਰ ਨੇ ਐਸੀ ਟੱਕਰ ਲਾਈ ਸੀ
ਤੇਰੀ ਮਮਤਾ ਨਾਲ ਉਸਦੇ
ਪਲ ਪਲ ਹੁੰਦੀ ਸਹਾਈ ਸੀ

ਤੂੰ ਨਾ ਲੱਗਣ ਦਿੱਤਾ
ਪੰਥ ਦੇ ਘਰ ਨੂੰ ਸੰਨ ਗੁਜਰੀ
ਧੰਨ ਗੁਜਰੀ, ਧੰਨ ਧੰਨ ਗੁਜਰੀ!

*ਲੜਾਈ ਮੁੱਕਦੀ ਹੈ। ਦਰਵੇਸ਼ ਗਾਉਂਦਾ ਗਾਉਂਦਾ ਜਾਂਦਾ ਹੈ। ਸਕਰੀਨ 'ਤੇ ਪਰਿਵਾਰ ਵਿਛੋੜੇ ਦੀਆਂ ਤਸਵੀਰਾਂ ਉਭਰਦੀਆਂ ਹਨ।*

ਬਾਬਾ : ਮੁੱਕੀ ਜੋ ਲੜਾਈ
ਸਿੰਘ ਸਿੰਘਾਂ ਨਾਲੋਂ ਵਿਛੜੇ
ਪੁੱਤਾਂ ਕੋਲੋਂ ਮਾਵਾਂ
ਮਾਵਾਂ ਕੋਲੋਂ ਲਾਲ ਨਿੱਖੜੇ

ਜ਼ੋਰਾਵਰ ਫ਼ਤਹਿ ਸਿੰਘ
ਮਾਤਾ ਗੁਜਰੀ ਦੇ ਨਾਲ ਜੀ
ਦਿਸਦੇ ਨਾ ਕਿਧਰੇ

ਰਿਹਾ ਪਿਤਾ ਭਾਲ ਜੀ
ਕਿੱਥੇ ਰਹਿ ਗਏ ਲਾਲ ਜੀ?

*ਉਦਾਸ ਸੰਗੀਤ। ਗੁਰੂ ਗੋਬਿੰਦ ਸਿੰਘ ਅਤੇ ਵੱਡੇ ਸਾਹਿਬਜਾਦੇ ਅਜੀਤ ਸਿੰਘ ਅਤੇ ਜੁਝਾਰ ਸਿੰਘ ਸਕਰੀਨ ਤੇ ਦਿਸਦੇ ਹਨ। ਕੁਝ ਪਲ ਬਾਅਦ ਸਕਰੀਨ ਤੇ ਮਾਤਾ ਗੁਜਰੀ ਤੇ ਛੋਟੇ ਸਾਹਿਬਜਾਦੇ ਜ਼ੋਰਾਵਰ ਸਿੰਘ ਅਤੇ ਫਤਿਹ ਸਿੰਘ ਦੀ ਤਸਵੀਰ ਆਉਂਦੀ ਹੈ। ਕੁਝ ਪਲ ਦੀ ਚੁੱਪ। ਵਿਛੋੜੇ ਨੂੰ ਪ੍ਰਗਟ ਕਰਦਾ ਸੰਗੀਤ ਉਭਰਦਾ ਹੈ। ਸਕਰੀਨ 'ਤੇ ਤਸਵੀਰਾਂ ਰਾਹੀਂ ਹੀ ਵਿਛੋੜੇ ਦਾ ਦਰਦ ਪ੍ਰਗਟ ਹੋ ਰਿਹਾ ਹੈ। ਅੰਤ ਵਿਚ ਮਾਤਾ ਗੁਜਰੀ, ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ ਦੀ ਤਸਵੀਰ ਹੈ।*

ਬਾਬਾ : ਇਧਰ ਮਾਂ ਗੁਜਰੀ ਸੋਚਦੀ
ਕੀ ਵਰਤੇ ਭਾਣੇ

ਹੁਣ ਕਿੱਥੇ ਲੈ ਕੇ ਜਾ ਵੜਾਂ
ਮੈਂ ਬਾਲ ਨਿਆਣੇ

ਜ਼ਾਲਮ ਜ਼ੁਲਮ ਦੀ ਨਜ਼ਰ ਤੋਂ
ਮੈਂ ਕਿਵੇਂ ਬਚਾਲਾਂ

ਇਹ ਅਮਾਨਤ ਕੌਮ ਦੀ
ਮੈਂ ਕਿਵੇਂ ਸੰਭਾਲਾਂ

*ਸਕਰੀਨ 'ਤੇ ਮਾਤਾ ਗੁਜ਼ਰੀ ਜੀ ਤੇ ਸਾਹਿਬਜ਼ਾਦਿਆਂ ਦੀ ਤਸਵੀਰ ਹੈ। ਵਿਛੋੜੇ ਦਾ ਦਰਦ ਹੈ।*

*ਗੀਤ ਦੇ ਬੋਲ:*

ਹਾਏ
ਇਹ ਕੀ ਰੰਗ ਕਰਤਾਰ ਨੇ ਦਿਖਾਏ

ਵਿਛੋੜਾ ਵਿਚ ਪਰਿਵਾਰ ਦੇ ਜੀ ਪੈ ਗਿਆ
ਅੱਧਾ ਇੱਥੇ ਆ ਤੇ ਅੱਧਾ ਉਥੇ ਰਹਿ ਗਿਆ
ਹਾਸੇ ਖੋ ਲਏ ਕਿਸੇ ਚੰਦਰੀ ਨਜ਼ਰ ਨੇ
ਦੁੱਖ, ਨਿੱਕੀਆਂ ਜਿੰਦਾਂ 'ਤੇ ਵੱਡਾ ਢਹਿ ਗਿਆ

ਪੁੱਤ ਗੁਜਰੀ ਨੇ ਸੀਨੇ ਨਾਲ ਲਾਏ
ਇਹ ਕੀ ਰੰਗ ਕਰਤਾਰ ਨੇ ਦਿਖਾਏ

*ਸੰਗੀਤ ਵਿਚ ਥੋੜਾ ਰਹੱਸਾਤਮਕ ਮੂਡ ਆਉਂਦਾ ਹੈ। ਖ਼ਤਰਨਾਕ ਝਾਕਣੀ ਵਾਲਾ ਗੰਗੂ ਮੰਚ 'ਤੇ ਆਉਂਦਾ ਹੈ। ਇਧਰ ਉਧਰ ਵੇਖਕੇ ਆਪਣੇ ਅੰਦਰ ਦਾ ਦੁੱਖ ਦਰਸ਼ਕਾਂ ਨਾਲ ਸਾਂਝਾ ਕਰਨਾ ਜਿਵੇਂ ਰੱਬ ਨੂੰ ਉਲਾਂਭਾ ਦਿੰਦਾ ਹੋਵੇ।*

ਗੰਗੂ : ਭੁੱਖ! ਭੁੱਖ!! ਭੁੱਖ!!!
ਸਾਰੀ ਉਮਰ ਲੋਕਾਂ ਨੂੰ
ਲੰਗਰ ਖੁਆਉਂਦਾ ਰਿਹਾ
ਪਰ ਮੇਰੇ ਪੱਲੇ ਪਈ ਭੁੱਖ

ਦੁੱਖ! ਦੁੱਖ!! ਦੁੱਖ!!!
ਤਨ ਮਨ ਲਾ ਕੇ
ਸੰਗਤਾਂ ਦੀ ਸੇਵਾ ਕੀਤੀ
ਪਰ ਕੀ ਮਿਲਿਆ? ਦੁੱਖ

ਇਸ ਤੋਂ ਚੰਗਾ
ਮੁਸਲਮਾਨ ਹੋ ਜਾਂਦਾ
ਜੁੱਤੀਆਂ ਚੱਟਦਾ
ਪਰ ਧਨਵਾਨ ਹੋ ਜਾਂਦਾ

*ਅਚਾਨਕ ਸਕਰੀਨ ਵੱਲ ਵੇਖਦਾ ਹੈ ਤਾਂ ਉਸਦੀ ਨਜ਼ਰ ਮਾਤਾ ਗੁਜਰੀ ਅਤੇ ਦੋਹੇਂ ਸਾਹਿਬਜ਼ਾਦਿਆਂ 'ਤੇ ਪੈਂਦੀ ਹੈ। ਹੈਰਾਨ ਹੁੰਦਾ ਹੈ।*

ਹਏਂ, ਆ ਕੌਣ ਆ ਬੁੱਢੜੀ ਮਾਈ
ਛੋਟੇ ਬੱਚੇ ਬੈਠੀ ਗੋਦੀ ਵਿੱਚ ਲੁਕਾਈ

*ਜਿਵੇਂ ਅਚਾਨਕ ਮਾਂ ਗੁਜਰੀ ਦੀ ਪਹਿਚਾਣ ਆ ਗਈ ਹੋਵੇ। ਮਨ ਵਿਚ ਸੋਚਦਾ ਹੈ "ਇਹ ਤਾਂ ਮਾਂ ਗੁਜਰੀ ਲਗਦੀ ਆ।" ਨੱਸ ਕੇ ਪੈਰਾਂ ਵਿਚ ਡਿੱਗਦਾ ਹੈ।* ਚਰਨਾਂ ਵਿਚ ਮੱਥਾ ਰਗੜਦਾ ਹੈ।

ਮਾਂ ਗੁਜਰੀ, ਮਾਂ ਗੁਜਰੀ
ਇਹ ਤੇਰੇ ਨਾਲ ਕੀ ਗੁਜ਼ਰੀ

ਬਾਬਾ : ਗੇੜ ਸਮੇਂ ਦਾ ਮਿਲਦਾ
ਕਿਵੇਂ ਚੱਕਰ ਖਾ ਕੇ

ਗੰਗੂ ਰਸੋਈਆ ਡਿੱਗ ਪਿਆ
ਪੈਰਾਂ ਵਿਚ ਆ ਕੇ

ਗੰਗੂ : 'ਗੰਗੂ' ਨਾਮ ਹੈ ਅੰਮੀਏ!
ਮੈਂ ਬੱਚਾ ਤੇਰਾ

ਇੱਥੋਂ ਚਾਰ ਕੁ ਮੀਲ ਤੇ
ਘਰ ਹੈਗਾ ਮੇਰਾ

ਚੱਲੋ ਮੇਰੇ ਮਾਤਾ ਜੀ
ਜਾ ਕਰੋ ਅਰਾਮ

ਖਾਧੇ ਥੋਡੇ ਲੂਣ ਦਾ
ਗੰਗੂ ਲਾਹੂ ਹਸਾਨ

*ਜਿਵੇਂ ਮਾਂ ਗੁਜਰੀ ਤੇ ਬੱਚਿਆਂ ਨੂੰ ਨਾਲ ਲੈ ਕੇ ਤੁਰਦਾ ਹੈ ਤੇ ਮੰਚ ਤੋਂ ਬਾਹਰ*

*ਚਲਾ ਜਾਂਦਾ ਹੈ। ਸਕਰੀਨ ਤੋਂ ਮਾਤਾ ਗੁਜਰੀ ਤੇ ਸਾਹਿਬਜਾਦਿਆਂ ਦੀ ਤਸਵੀਰ ਵੀ ਚਲੀ ਜਾਂਦੀ ਹੈ ਜਿਵੇਂ ਗੰਗੂ ਨਾਲ ਚਲੇ ਗਏ ਹੋਣ।*

ਬਾਬਾ : ਕਰ ਭਰੋਸਾ ਚੱਲ ਪਏ
ਪਿੰਡ ਖੇੜੀ ਵੱਲੇ

ਗੰਗੂ ਨਾਲ ਦਾਦੀ ਤੁਰ ਪਈ
ਪਿੱਛੇ ਪੋਤੇ ਚੱਲੇ

*ਸਕਰੀਨ ਤੇ ਗੰਗੂ ਦੇ ਘਰ ਦਾ ਸੀਨ ਹੈ। ਮਾਂ ਗੁਜਰੀ ਤੇ ਦੋਵੇਂ ਸਾਹਿਬਜਾਦੇ ਸੁੱਤੇ ਪਏ ਹਨ । ਗੰਗੂ ਮੰਚ ਤੇ ਪਰਵੇਸ਼ ਕਰਦਾ ਹੈ। ਲਲਚਾਈਆਂ ਅੱਖਾਂ ਨਾਲ ਇਧਰ ਉਧਰ ਵੇਖਦਾ ਹੈ ਅਤੇ ਸਕਰੀਨ ਦੇ ਅੱਗੇ ਘੁੰਮਦਾ ਹੈ।*

ਬਾਬਾ : ਘਰੇ ਪਹੁੰਚ ਕੇ ਸੌਂ ਗਏ
ਦਾਦੀ ਤੇ ਪੋਤੇ

ਗਹਿਣੇ ਗੱਟੇ ਵੇਖ ਕੇ
ਗੰਗੂ ਖਾ ਗਿਆ ਗੋਤੇ

*ਗੰਗੂ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਵੱਲ ਵੇਖਦਾ ਹੈ। ਸਰ੍ਹਾਣੇ ਪਈਆਂ ਮੋਹਰਾਂ ਅਤੇ ਪੈਸੇ ਦੇਖ ਕੇ ਮਨ ਵਿਚ ਲਾਲਚ ਆਉਂਦਾ ਹੈ। ਚਾਰੇ ਪਾਸੇ ਵੇਖ ਕੇ - ਜਕੋ-ਤਕੀ ਵਿਚ - ਡਰ ਡਰ ਕੇ ਸਾਮਾਨ ਚੁੱਕਦਾ ਹੈ - ਖ਼ੁਸ਼ ਹੁੰਦਾ ਹੈ - ਸਾਮਾਨ ਲੈ ਕੇ ਇਕ ਦਮ ਭੱਜ ਜਾਂਦਾ ਹੈ।*

ਬਾਬਾ : ਮਨ ਵਿਚ ਲਾਲਚ ਆ ਗਿਆ
ਉਹਨੇ ਦਗਾ ਕਮਾਇਆ

ਜਾ ਮੋਰਿੰਡੇ ਸ਼ਹਿਰ ਵਿਚ
ਉਹਨੇ ਰੌਲਾ ਪਾਇਆ

ਆਏ ਸਿਪਾਹੀ ਨਵਾਬ ਦੇ
ਜਦ ਤੜਕੇ ਤੜਕੇ

*ਦਗੜ ਦਗੜ ਕਰਦੇ ਘੋੜਿਆਂ ਤੇ ਨਵਾਬ ਦੇ ਸਿਪਾਹੀ ਆਉਂਦੇ ਹਨ। ਮੰਚ 'ਤੇ ਤੜਥੱਲੀ ਮਚਾਉਂਦੇ ਹਨ। ਪਲਾਂ ਵਿੱਚ ਸਭ ਕੁਝ ਅਲੋਪ ਹੋ ਜਾਂਦਾ ਹੈ। ਸਕਰੀਨ ਤੋਂ ਮਾਤਾ ਗੁਜਰੀ ਅਤੇ ਬੱਚਿਆਂ ਦੀ ਤਸਵੀਰ ਵੀ ਅਲੋਪ ਹੋ ਹੁੰਦੀ ਹੈ।*

ਬਾਬਾ : ਆਏ ਸਿਪਾਹੀ ਨਵਾਬ ਦੇ
ਜਦ ਤੜਕੇ ਤੜਕੇ

ਮਾਂ ਗੁਜਰੀ ਦੇ ਨਾਲ ਲੈ ਗਏ
ਲਾਲਾਂ ਨੂੰ ਫੜ ਕੇ

ਗੰਗੂ ਦੀ ਘਰਵਾਲੀ ਨੇ
ਪਾਈਆਂ ਫਿਟਕਾਰਾਂ

ਹਾਏ ਵੇ ਪਾਪੀ ਜ਼ਾਲਮਾ
ਤੈਨੂੰ ਜੱਗ ਦੀਆਂ ਮਾਰਾਂ

*ਮੰਚ 'ਤੇ ਗੰਗੂ ਦੀ ਘਰ ਵਾਲੀ ਖ਼ਫ਼ਾ ਹੋਈ ਆਉਂਦੀ ਹੈ। ਇਧਰ ਉਧਰ ਵੇਖਦੀ ਹੈ। ਮਨ ਉਦਾਸ ਹੈ, ਬੇਚੈਨੀ ਵੀ ਹੈ। ਸਾਹਿਬਜ਼ਾਦਿਆਂ ਦੀ ਗ੍ਰਿਫ਼ਤਾਰੀ ਦਾ ਦੁੱਖ ਖਾ ਰਿਹਾ ਹੈ ਅਤੇ ਆਪਣੇ ਪਤੀ ਦੀ ਇਸ ਕਮੀਨੀ ਹਰਕਤ 'ਤੇ ਨਮੋਸ਼ੀ ਅਤੇ ਗੁੱਸਾ ਵੀ ਹੈ। ਮਾਤਾ ਜੀ ਅਤੇ ਸਾਹਿਬਜ਼ਾਦਿਆਂ ਦੀ ਚੜ੍ਹਦੀ ਕਲਾ ਦੀ ਦੁਆ ਕਰਦੀ ਹੈ।*

ਘਰਵਾਲੀ : ਮਾਫ਼ ਕਰੀਂ, ਮਾਫ਼ ਕਰੀਂ
ਮੇਰੇ ਪਰਬਦਗਾਰਾ

ਮਾਸੂਮਾਂ ਉੱਤੇ ਪੈ ਗਿਆ
ਦੁੱਖ ਡਾਢਾ ਭਾਰਾ

ਪਾਪੀ ਮਨ ਦੇ ਪਾਪ ਨੇ
ਵਰਤਾਏ ਭਾਣੇ

ਨਿੱਕੀਆਂ ਨਿੱਕੀਆਂ ਜਿੰਦਾਂ 'ਤੇ
ਉਨ੍ਹਾਂ ਜ਼ੁਲਮ ਕਮਾਣੇ

ਮਿਹਰ ਕਰੀਂ ਮੇਰੇ ਦਾਤਿਆ
ਹੋਈਂ ਆਪ ਸਹਾਈ

ਜਿਸ ਦੇ ਸਿਰ 'ਤੇ ਤੂੰ ਹੈਂ
ਦੁੱਖ ਲੱਗੇ ਨਾ ਕਾਈ

*ਸਤੀ ਹੋਈ ਆਪਣੇ ਆਪ ਨੂੰ ਕਿਸੇ ਕੰਮ ਵਿਚ ਲਾਉਣ ਦੀ ਕੋਸ਼ਿਸ਼ ਕਰਦੀ ਹੈ। ਪਰ ਚਿੱਤ ਉਦਾਸ ਹੈ ਬੇਚੈਨ ਹੈ। ਗੰਗੂ ਗਹਿਣੇ ਗੱਟੇ ਅਤੇ ਮਿਲਿਆ ਇਨਾਮ ਲੈ ਕੇ ਖੁਸ਼ ਖੁਸ਼ ਆ ਰਿਹਾ ਹੈ। ਕੁਝ ਪਲ ਦੀ ਘਿਰਣਾ ਤੋਂ ਬਾਅਦ ਮੂੰਹ ਦੂਜੇ ਪਾਸੇ ਕਰਦੀ ਹੈ ਜਿਵੇਂ ਉਸ ਨਾਲ ਗੱਲ ਨਹੀਂ ਕਰਨਾ ਚਾਹੁੰਦੀ। ਗੰਗੂ ਇਧਰ ਉਧਰ ਵੇਖਦਾ ਹੈ। ਉਸ ਨੂੰ ਖ਼ੁਸ਼ ਕਰਨ ਦੀ ਕੋਸ਼ਿਸ਼ ਕਰਦਾ ਹੈ। ਪਰ ਉਹ ਘਿਰਣਾ ਕਰਦੀ ਹੈ, ਗੰਗੂ ਮਨਾਉਣ ਦੇ ਰੌਂ ਵਿਚ ਹੈ।*

ਗੰਗੂ : (ਖ਼ੁਸ਼ੀ ਨਾਲ)
ਆ ਮੇਰੀ ਪੰਡਤੈਣੀਏ
ਜ਼ਰਾ ਅੱਖ ਮਿਲਾ

ਮਹਿਲਾਂ ਵਾਲੇ ਹੋਗੇ ਆਪਾਂ
ਕੋਈ ਖ਼ੁਸ਼ੀ ਮਨਾ

ਘਰਵਾਲੀ : ਹੀਰਿਆਂ ਵਰਗੇ ਲਾਲ ਤੂੰ
ਕਿਉਂ ਘਰੋਂ ਫੜਾਤੇ

ਕਾਹਦੀ ਖ਼ਾਤਰ ਜ਼ਾਲਮਾ
ਫੁੱਲ ਅੱਗ ਵਿਚ ਡਾਹਤੇ

ਤਨ ਮਨ ਮੇਰਾ ਮੱਚਦਾ
ਢਿੱਡ ਦਵੇ ਦੁਹਾਈ

ਲੂਣ-ਹਰਾਮੀ ਕਰਦਿਆਂ
ਤੈਨੂੰ ਸ਼ਰਮ ਨਾ ਆਈ

ਗੰਗੂ : ਕਿਸਮਤ ਖੁਲਗੀ ਆਪਣੀ
ਤੂੰ ਕ੍ਾਤੋਂ ਲੜਦੀ

ਹੀਰੇ, ਮੋਤੀ, ਸੋਨਾ ਚਾਂਦੀ
ਸਾਡੀ ਝੋਲੀ ਭਰਗੀ

ਹੁਣ ਮੈਂ ਤੇਰੀ ਸੋਹਣੀਏ
ਹਰ ਰੀਝ ਪੁਗਾਦੂੰ

ਪੈਰਾਂ ਤੋਂ ਸਿਰ ਤੱਕ ਮੈਂ
ਸੋਨੇ ਵਿੱਚ ਮੜ੍ਹਾਂਦੂੰ

ਘਰਵਾਲੀ : ਤੇਰਾ ਪੈਸਾ, ਤੇਰੀਆਂ ਖੁਸ਼ੀਆਂ
ਮੈਂ ਠੋਕਰ ਸਭ ਨੂੰ ਮਾਰ ਦਿਆਂ

ਆਪਣੇ ਗੁਰੂ ਦੇ ਲਾਲਾਂ ਤੋਂ
ਮੈਂ ਸੌ ਮਹਿਲਾਂ ਨੂੰ ਵਾਰ ਦਿਆਂ

ਗੰਗੂ : ਕਿਹੜੀਆਂ ਗੱਲਾਂ ਕਰਦੀ ਆ ਤੂੰ
ਕਿਉਂ ਕਮਲੀ ਹੋਈ ਜਾਨੀ ਆਂ

ਮੈਂ 'ਰਾਣੀ, ਰਾਣੀ' ਕਰਦਾ ਹਾਂ
ਤੂੰ ਗੁਰੂ ਨੂੰ ਰੋਈ ਜਾਨੀ ਆਂ

ਘਰਵਾਲੀ : ਤੇਰੀ ਜਿੰਦ ਵੇ ਪਾਪੀ ਬੰਦਿਆ
ਨਰਕਾਂ ਨੂੰ ਜਾਣੀ

ਕੀੜੇ ਪੈ ਕੇ ਮਰੇਂਗਾ
ਨਹੀਂ ਮਿਲਣਾ ਪਾਣੀ

ਇਹ ਗਹਿਣੇ ਗੱਟੇ ਰੁਲਣਗੇ
ਕਿਸੇ ਹੱਥ ਨੀ ਲਾਉਣਾ

ਜਦ ਦਰ ਦਰ ਪਈਆਂ ਠੋਕ੍ਰਾਂ
ਤੈਂ ਫਿਰ ਪਛਤਾਉਣਾ

ਗੰਗੂ : ਸਾਰੀ ਉਮਰ ਕੀਤੀ ਆ
ਮੈਂ ਉਹਨਾਂ ਦੀ ਸੇਵਾ

ਲੋਕੀਂ ਕਹਿੰਦੇ ਮਿਲਦਾ ਹੈ
ਸੇਵਾ 'ਚੋਂ ਮੇਵਾ

ਭਾਂਡੇ ਟੀਂਡੇ ਮਾਂਜਦਾ
ਰਿਹਾ ਦੁੱਖੜੇ ਸਹਿੰਦਾ

ਜੇ ਮੁਸਲਮਾਨ ਹੋ ਜਾਂਵਦਾ
ਸ਼ਾਹ ਬਣਕੇ ਰਹਿੰਦਾ

ਘਰਵਾਲੀ : ਤੂੰ ਕੀ ਜਾਣੇ ਜ਼ਾਲਮਾ
ਕੀ ਖ਼ੁਸ਼ੀ ਰੂਹਾਨੀ ਹੁੰਦੀ ਆ

ਜਿੰਦ ਮਾਲਕ ਦੇ ਕੰਮ ਆ ਜਾਵੇ
ਉਹ ਮੌਤ ਲਾਸਾਨੀ ਹੁੰਦੀ ਆ

ਗੰਗੂ : (ਥੋੜ੍ਹਾ ਗੁੱਸੇ ਵਿਚ)
ਮੈਨੂੰ ਲੋੜ ਨਾ ਤੇਰੀਆਂ ਮੱਤਾਂ ਦੀ
ਮੈਂ ਜੱਗ 'ਤੇ ਜਿਊਣਾ ਚਾਹੁੰਦਾ ਹਾਂ

ਗੰਗੂ ਤੋਂ ਗੰਗਾ ਰਾਮ ਜੀ ਤੱਕ
ਮੈਂ ਨਾਮ ਕਮਾਉਣਾ ਚਾਹੁੰਦਾ ਹਾਂ

ਘਰਵਾਲੀ : ਤੇਰੇ ਅਕਲ ਖ਼ਾਨੇ ਵਿਚ ਹੈਣੀਗੀ
ਤੂੰ ਮੂਰਖ ਉੱਚੇ ਦਰਜੇ ਦਾ

ਰਿਹਾਂ ਜਿੱਥੇ ਘਰ ਦਾ ਜੀਅ ਬਣਕੇ
ਆਹ ਮੁੱਲ ਤਾਰਿਆ ਕਰਜ਼ੇ ਦਾ

ਗੰਗੂ : (ਭੈਅ ਨਾਲ)
ਕਿਉਂ ਉੱਚੀ ਉੱਚੀ ਭੌਂਕਦੀ ਆ
ਇਸ ਗੁੱਸੇ ਨੂੰ ਕੁਝ ਠੱਲ ਸਹੀ

ਉਹਨਾਂ ਨੇ ਤਾਂ ਇਕ ਦਿਨ ਮਰਨਾ ਸੀ
ਅੱਜ ਨਹੀਂ ਤਾਂ ਕੱਲ੍ਹ ਸਹੀ

*ਗੰਗੂ ਦੀ ਘਰਵਾਲੀ ਕਚੀਚੀ ਵੱਟਦੀ ਹੈ। ਗੰਗੂ ਨੂੰ ਘਿਰਣਾ ਕਰਦੀ ਹੈ ਪਰ ਗੰਗੂ ਲਾਲਚ ਭਰੀਆਂ ਨਿਗਾਹਾਂ ਨਾਲ ਕੋਈ ਸੁਪਨਾ ਸਿਰਜਦਾ ਹੈ। ਅਸਮਾਨ ਵਿਚ ਉਡਾਰੀਆਂ ਲਾਉਂਦਾ ਮਹਿਸੂਸ ਹੁੰਦਾ ਹੈ।*

ਮਾਲਕ ਬਣੂੰ ਮੁਰੱਬਿਆਂ ਦਾ
ਤੇ ਨੌਕਰ ਚਾਕਰ ਰੱਖੂੰਗਾ

ਮੈਂ ਰਿਹਾ ਤਰਸਦਾ ਜਿਨ੍ਹਾਂ ਨੂੰ
ਸਭ ਰਸ ਜ਼ਿੰਦਗੀ ਦੇ ਚੱਖੂੰਗਾ

ਘਰਵਾਲੀ : (ਰੋਂਦੀ ਹੋਈ)
ਮੈਂ ਕਿਵੇਂ ਮਿਟਾਵਾਂ ਪਾਪੀਆ
ਤੇਰੇ ਮਨ ਦਾ ਨ੍ਹੇਰਾ

ਅੱਜ ਬੇਈਮਾਨੀ ਤੇ ਲੋਭ ਨਾਲ
ਨਾਂ ਜੁੜ ਗਿਆ ਤੇਰਾ

ਗੰਗੂ : ਗੰਗੂ ਦੀ ਘਰ ਵਾਲੀ ਆ ਤੂੰ
ਰਹਿ ਬਣ ਕੇ ਰਾਣੀ

ਪੈਸੇ ਵਾਲੇ ਦਾ ਭੋਲੀਏ
ਲੋਕੀਂ ਭਰਦੇ ਪਾਣੀ

ਘਰਵਾਲੀ : ਸਦਾ ਜਿਉਂਦੇ ਰਹਿੰਦੇ ਨੇ
ਕੰਮ ਸੱਚੇ ਸੁੱਚੇ

ਦੁਨੀਆਂ ਥੂ-ਥੂ ਕਰੂਗੀ
ਤੇਰੇ ਨਾਂ ਦੇ ਉੱਤੇ

*ਗੰਗੂ ਬਸ਼ਰਮੀ ਵਾਲਾ ਹਾਸਾ ਹੱਸਦਾ ਹੈ ਅਤੇ ਹੀਰੇ ਮੋਤੀ ਘਰ ਵਾਲੀ ਨੂੰ ਫੜਾਉਣ ਦੀ ਕੋਸ਼ਿਸ਼ ਕਰਦਾ ਹੈ। ਘਰ ਵਾਲੀ ਸਭ ਕੁਝ ਚਲਾ ਕੇ ਮਾਰਦੀ ਹੈ।*

ਇਹ ਹੀਰੇ ਮੋਤੀ ਪਾਉਂਦੀ ਏ
ਮੇਰੇ ਪੈਰ ਦੀ ਜੁੱਤੀ

ਮਰ ਗਈ ਤੇਰੀ ਰੰਨ ਵੇ
ਜਾ ਕਰ ਲੈ ਕੁੱਤੀ

*ਮੂੰਹ 'ਤੇ ਥੁੱਕ ਕੇ ਜਾਂਦੀ ਹੈ। ਗੰਗੂ ਘਬਰਾਉਂਦਾ ਹੈ, ਆਸੇ ਪਾਸੇ ਵੇਖਦਾ ਹੈ। ਚਾਰੇ ਪਾਸਿਓਂ 'ਅਕ੍ਰਿਤਘਿਣ', 'ਧੋਖੇਬਾਜ਼', 'ਪਾਪੀ' ਵਰਗੀਆਂ ਅਵਾਜ਼ਾਂ ਆਉਂਦੀਆਂ ਹਨ। ਪਹਿਲਾਂ ਗੰਗੂ ਡਰਦਾ ਹੈ, ਜ਼ਮੀਨ ਤੇ ਡਿਗਦਾ ਹੈ, ਜਿਵੇਂ ਲੋਕ ਉਸਨੂੰ ਪੱਥਰ ਮਾਰ ਰਹੇ ਹਨ। ਕੁਝ ਪਲ ਤੜਪਦਾ ਹੈ ਤੇ ਫੇਰ ਚੀਖ਼ਦਾ ਹੋਇਆ ਪਾਗ਼ਲਪਨ ਦੀ ਅਵਸਥਾ ਵਿਚ ਨੱਸ ਜਾਂਦਾ ਹੈ।*

ਬੱਚੇ : ਮਾਂ ਗੁਜਰੀ ਤੇ ਸਾਹਿਬਜ਼ਾਦਿਆਂ ਨੂੰ
ਮੁਗ਼ਲ ਸਿਪਾਹੀ ਗ੍ਰਿਫ਼ਤਾਰ ਕਰਕੇ ਕਿੱਥੇ ਲੈ ਗਏ ਬਾਬਾ ਜੀ?

ਬਾਬਾ : ਪਹਿਲਾਂ ਮੁਰਿੰਡੇ
ਤੇ ਫੇਰ ਸਰਹੰਦ ਦੇ
ਨਵਾਬ ਵਜ਼ੀਦ ਖ਼ਾਨ ਕੋਲ

*ਮਾਤਾ ਗੁਜਰੀ ਜੀ ਅਤੇ ਸਾਹਿਬਜ਼ਾਦਿਆਂ ਦੀ ਗ੍ਰਿਫ਼ਤਾਰੀ ਬਾਰੇ ਬੱਚਿਆਂ ਨੂੰ ਦੱਸਦਾ ਹੋਇਆ ਬਾਬਾ ਭਾਵੁਕ ਹੋ ਜਾਂਦਾ ਹੈ। ਆਪਣੇ ਆਪ ਨੂੰ ਸੰਭਾਲਦਾ ਹੋਇਆ ਮੁਗ਼ਲ ਨਵਾਬਾਂ ਦੀਆਂ ਗਿੱਦੜਚਾਲਾਂ ਬਾਰੇ ਦਸਦਾ ਹੈ*

ਸ਼ੇਰਾਂ ਨੂੰ ਪਿੰਜਰੇ ਡੱਕ ਕੇ ਤੇ
ਆਪਣੇ ਆਪ ਨੂੰ ਦੱਸਣ ਸ਼ੇਰ ਲੱਗੇ

ਹਰ ਕੋਈ ਆਖੇ 'ਮੈਂ ਫੜੇ ਆ'
ਜਦੋਂ ਇਨਾਮਾਂ ਦੇ ਲੱਗਣ ਢੇਰ ਲੱਗੇ

ਨਵਾਬ ਸਰਹੰਦ ਦਾ ਵਜ਼ੀਦ ਖਾਨ ਜਿਹੜਾ
ਖ਼ੁਸ਼ ਹੋ ਗਿਆ ਬਾਸ਼ਾਂ ਬੁਸ਼ਾੜ ਹੱਸੇ

ਸਾਹਮਣੇ ਵੇਖ ਕੇ ਮਾਤਾ ਤੇ ਸਾਹਿਬਜ਼ਾਦੇ
ਉਹ ਗਿੱਦੜਾਂ ਵਾਲੀ ਚਾਲ ਹੱਸੇ

ਜਿਹੜੇ ਡਰਦੇ ਸੀ ਗੋਬਿੰਦ ਦੀ ਅੱਖ ਕੋਲੋਂ
ਸਭ ਚੇਲੇ ਚਮਚੇ ਨਾਲ ਹੱਸੇ

*ਪਰਦੇ ਉਪਰ ਸਾਹਿਬਜ਼ਾਦਿਆਂ ਦੀ ਗਿਰਫਤਾਰੀ ਦੀਆਂ ਤਸਵੀਰਾਂ ਉੱਭਰਦੀਆਂ ਹਨ। ਉਦਾਸ ਸੰਗੀਤ। ਮਾਤਾ ਗੁਜ਼ਰੀ ਜੀ ਅਤੇ ਸਾਹਿਬਜ਼ਾਦੇ ਬੈਠੇ ਨਜ਼ਰ ਆਉਂਦੇ ਹਨ। ਸਕਰੀਨ ਦੇ ਸਾਹਮਣੇ ਮੁਗ਼ਲ ਸਿਪਾਹੀ ਪਹਿਰਾ ਦਿੰਦੇ ਹਨ।* ਨਵਾਬ ਵਜ਼ੀਦ ਖਾਨ, ਸੁੱਚਾ ਨੰਦ ਤੇ ਹੋਰ ਉੱਚੀ ਉੱਚੀ ਹੱਸਦੇ ਹੋਏ ਪ੍ਰਵੇਸ਼ ਕਰਦੇ ਹਨ। ਮਾਤਾ ਗੁਜਰੀ ਤੇ ਸਾਹਿਬਜ਼ਾਦਿਆਂ ਨੂੰ ਦੇਖ ਕੇ ਖ਼ੁਸ਼ ਹਨ। ਆਪਣੀ ਇਸ ਜਿੱਤ 'ਤੇ ਖ਼ੁਸ਼ੀ ਮਨਾ ਰਹੇ ਹਨ ਅਤੇ ਸਿਪਾਹੀਆਂ ਨੂੰ ਕਰੜਾ ਪਹਿਰਾ ਦੇਣ ਦਾ ਇਸ਼ਾਰਾ ਕਰਕੇ ਚਲੇ ਜਾਂਦੇ ਹਨ। ਸਕਰੀਨ 'ਤੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਦੀ ਤਸਵੀਰ ਹੈ, ਸਾਹਮਣੇ ਦੋ ਮੁਗ਼ਲ ਸਿਪਾਹੀ ਇਧਰ ਉੱਧਰ ਘੁੰਮ ਕੇ ਪਹਿਰਾ ਦਿੰਦੇ ਹਨ। ਬਾਬਾ ਨਮ ਹੋਈਆਂ ਅੱਖਾਂ ਨੂੰ ਸਾਫ਼ ਕਰਦਾ ਹੈ।

ਬਾਬਾ : ਜ਼ਬਰ ਜ਼ੁਲਮ ਤੇ ਆ ਗਏ
ਉਹ ਵਾਂਗ ਕਸਾਈਆਂ

ਫੁੱਲਾਂ ਵਰਗੇ ਬੱਚਿਆਂ ਨੂੰ
ਹਥਕੜੀਆਂ ਲਾਈਆਂ

ਵਜ਼ੀਦ ਖ਼ਾਨ ਸੀ ਸੋਚਦਾ
ਡਰ ਜਾਣਗੇ ਬੱਚੇ

ਪਰ ਉਹ ਨਹੀਂ ਸੀ ਜਾਣਦਾ
ਇਹ ਧਰਮ ਦੇ ਪੱਕੇ

ਮੁਗਲਾਂ ਦੇ ਦਰਬਾਰ ਵਿਚ
ਮੱਚ ਗਈ ਦੁਹਾਈ

ਥਰ ਥਰ ਕੰਧਾਂ ਕੰਬੀਆਂ
ਜਦ ਫਤਹਿ ਬੁਲਾਈ

*'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਗੂੰਜਦੇ ਹਨ। ਨਗਾਰੇ ਦੀ ਚੋਟ ਨਾਲ ਵਜ਼ੀਦ ਖ਼ਾਨ ਲੋਹਾ ਲਾਖਾ ਹੋਇਆ ਮੰਚ ਤੇ ਪ੍ਰਵੇਸ਼ ਕਰਦਾ ਹੈ। ਉਸਦੇ ਨਾਲ ਸੁੱਚਾ ਨੰਦ, ਸਿਪਾਹੀ ਅਤੇ ਅਹਿਲਕਾਰ ਹਨ। ਉਹ ਸਾਰੇ ਸਾਹਿਬਜ਼ਾਦਿਆਂ ਦੇ ਸ੍ਵੈਮਾਣ ਅਤੇ ਸਿੱਖੀ ਪ੍ਰਤੀ ਦ੍ਰਿੜ੍ਹਤਾ 'ਤੇ ਹੈਰਾਨ ਪ੍ਰੇਸ਼ਾਨ ਹਨ। ਸਕਰੀਨ ਤੇ ਮਾਂ ਗੁਜਰੀ ਅਤੇ ਸਾਹਿਬਜਾਦਿਆਂ ਦੀਆਂ ਤਸਵੀਰਾਂ ਹਨ।*

ਵਜ਼ੀਦ ਖ਼ਾਨ : ਇਹ ਸੱਪ ਦੇ ਬੱਚੇ ਸਪੋਲੀਏ
ਕਰੂੰ ਬੰਦ ਪਿਟਾਰੀ

ਆਕੜ ਸਾਰੀ ਨੱਪ ਦਊਂ
ਸਿਰ ਫੇਰ ਕੇ ਆਰੀ

ਇਹ ਬਚੂੰਗੜੇ ਸਾਡੇ ਕੋਲ ਨੇ
ਜਾਓ ਦੱਸ ਦਿਓ ਇਨ੍ਹਾਂ ਦੇ ਬਾਪ ਨੂੰ

ਜੇ ਚਾਹੇ ਇਨ੍ਹਾਂ ਦੀ ਸਲਾਮਤੀ
ਕਰੇ ਪੇਸ਼ ਆਪਣੇ ਆਪ ਨੂੰ

ਨੱਚੇ ਮੇਰੇ ਇਸ਼ਾਰਿਆਂ ਤੇ
ਅੱਜ ਵੱਜਦੀ ਮੇਰੀ ਬੀਨ

ਬੋਟੀ ਬੋਟੀ ਕਰ ਦਊਂ ਇਨ੍ਹਾਂ ਦੀ
ਜੇ ਨਾ ਮੰਨੀ ਮੇਰੀ ਈਨ

ਲੈ ਜਾਓ ਲੱਤਾਂ ਬਾਹਾਂ ਨੂੜ ਕੇ
ਭੱਜ ਕਿਧਰੇ ਨਾ ਜਾਣ

ਠੰਡੇ ਬੁਰਜ ਵਿਚ ਕੈਦ ਕਰ ਦਿਓ
ਇਹ ਮੇਰਾ ਫਰਮਾਨ

*ਫੁਰਮਾਨ ਦੇ ਕੇ ਵਜ਼ੀਦ ਖਾਨ ਅਹਿਲਕਾਰਾਂ ਸਮੇਤ ਹੰਕਾਰ ਵਿਚ ਜਾਂਦਾ ਹੈ। ਸਕਰੀਨ ਤੇ ਠੰਡੇ ਬੁਰਜ 'ਚ ਬੈਠੀ ਮਾਂ ਗੁਜਰੀ ਜਿਵੇਂ ਪੋਤਿਆਂ ਨਾਲ ਗੱਲਾਂ ਕਰ ਰਹੀ ਹੋਵੇ।*

*ਗੀਤ ਦੇ ਬੋਲ:*

ਹਾਵੇ
ਮਾਤਾ ਪੁੱਤਰਾਂ ਨੂੰ ਗੱਲ ਸਮਝਾਵੇ

ਇਸ ਗੱਲ ਵਾਲਾ ਰੱਖਿਓ ਧਿਆਨ ਪੁੱਤਰੋ
ਅੱਜ ਸਿਖੀ ਦਾ ਹੈ ਇਮਤਿਹਾਨ ਪੁੱਤਰੋ
ਬਾਪ ਦਾਦੇ ਵਾਂਗੂੰ ਸਿਦਕ 'ਤੇ ਖੜਕੇ
ਬਣ ਜਾਇਓ ਤੁਸੀਂ ਕੌਮ ਵਾਲਾ ਮਾਣ ਪੁੱਤਰੋ

ਸੱਚਾ ਸਿੱਖ ਨਾ ਗੁਰੂ ਦਾ ਘਬਰਾਵੇ
ਮਾਤਾ ਪੁੱਤਰਾਂ ਨੂੰ ਗੱਲ ਸਮਝਾਵੇ

*ਬਾਬਾ ਰੂਹਾਨੀ ਮੂਡ ਵਿਚ ਹੈ। ਦਾਦੀ ਅਤੇ ਪੋਤਿਆਂ ਦੇ ਪਿਆਰ ਦੀ ਗੱਲ ਬੜੇ ਪਿਆਰ ਨਾਲ ਦੱਸਦਾ ਹੈ।*

ਬਾਬਾ : ਠੰਡੇ ਬੁਰਜ 'ਚ ਬੈਠੀ ਦਾਦੀ
ਪੋਤਿਆਂ ਨੂੰ ਸਮਝਾਵੇ

ਸਿਰ ਜਾਵੇ ਤਾਂ ਜਾਵੇ ਪੁੱਤਰੋ
ਸਿੱਖੀ ਸਿਦਕ ਨਾ ਜਾਵੇ

ਦਾਦਾ ਥੋਡਾ ਹੱਕ ਸੱਚ ਲਈ
ਆਪਣੀ ਜ਼ਿੰਦਗੀ ਵਾਰ ਗਿਆ

ਧਰਮ ਦੀ ਰੱਖਿਆ ਖ਼ਾਤਰ ਖ਼ੁਦ ਨੂੰ
ਕਰ ਹਵਾਲੇ ਤਲਵਾਰ ਗਿਆ

ਕੌਮ ਤੇ ਪੰਥ ਨੂੰ ਮੇਟਣ ਲਈ
ਜ਼ਾਲਮ ਜ਼ੁਲਮ ਕਮਾਉਂਦੇ ਆ

ਧਰਮ ਸਿਦਕ ਦੇ ਪੱਕੇ ਜਿਹੜੇ
ਉਹੀ ਸਦਾ ਜਿਉਂਦੇ ਆ

ਬੱਚੇ : ਫਿਰ ਕੀ ਹੋਇਆ ਬਾਬਾ ਜੀ ?

ਬਾਬਾ : ਅਹਿਲਕਾਰ ਦਰਬਾਰ ਦੇ ਵਿਚ ਸੱਦ ਲਏ
ਵਜ਼ੀਦ ਖਾਨ ਪਿਆ ਸਵਾਲ ਪੁੱਛੇ

ਕਿਵੇਂ ਮਨਾਵਾਂ ਈਨ ਇਨ੍ਹਾਂ ਬੱਚਿਆਂਤੋਂ
ਕੋਈ ਨਵੇਂ ਤੋਂ ਨਵਾਂ ਖ਼ਿਆਲ ਪੁੱਛੇ

ਛੱਡ ਕੇ ਰਾਜ਼ ਕਾਜ਼ ਸਾਰੇ ਲੱਭਣ ਲੱਗੇ
ਜ਼ੁਲਮ ਕਰਨ ਦਾ ਨਵਾਂ ਢੰਗ ਮੀਆਂ

ਰਹਿੰਦੀ ਦੁਨੀਆਂ ਡਰ ਨਾਲ ਪੈ ਜਾਏ ਪੀਲੀ
ਐਸੀ ਬੇਸ਼ਰਮੀ ਦਾ ਬੰਨਣਾ ਅੱਜ ਰੰਗ ਮੀਆਂ

ਕੌਣ ਸਮਝਾਵੇ ਅਕਲ ਦੇ ਅੰਨ੍ਹਿਆਂ ਨੂੰ
ਇਹ ਫਸਲ ਹੈ ਅਮ੍ਰਿਤ ਪੀਣ ਵਾਲੀ

ਜਿੰਨਾ ਵੱਢਦੇ ਇਹ ਦੁੱਗਣਾ ਉੱਗ ਆਉਂਦੀ
ਇਹ ਨਸਲ ਹੈ ਮਰ ਕੇ ਜੀਣ ਵਾਲੀ

ਬੱਚੇ : ਸਤਿਨਾਮ! ਵਾਹਿਗੁਰੂ

*ਸਕਰੀਨ ਤੇ ਜ਼ੋਰਾਵਰ ਸਿੰਘ ਤੇ ਫਤਿਹ ਸਿੰਘ ਪੂਰੀ ਚੜ੍ਹਦੀ ਕਲਾ ਵਿੱਚ ਦਿਸਦੇ ਹਨ। ਵਜ਼ੀਦ ਖ਼ਾਨ, ਸੁੱਚਾ ਨੰਦ ਤੇ ਹੋਰ ਵਜ਼ੀਰਾਂ ਅਹਿਲਕਾਰਾਂ ਦਾ ਪ੍ਰਵੇਸ਼ ਹੁੰਦਾ ਹੈ। ਸਕਰੀਨ ਦੇ ਸਾਹਮਣੇ ਘੁੰਮ ਰਹੇ ਹਨ।*

ਬਾਬਾ : ਵਜ਼ੀਦ ਖ਼ਾਨ ਦੇ ਸਾਹਮਣੇ ਖੜੇ ਸਾਹਿਬਜ਼ਾਦੇ
ਨੂਰ ਝਲਕਦਾ ਚਿਹਰੇ ਲਾਲੋ ਲਾਲ ਹੋ ਗਏ

ਬਹਾਦਰੀ ਡੁਲ੍ਹ ਡੁਲ੍ਹ ਪੈਂਦੀ ਬੋਲਾਂ ਵਿਚੋਂ
ਅਹਿਲਕਾਰ ਸਭ ਹਾਲੋਂ ਬੇਹਾਲ ਹੋ ਗਏ

ਚਾਰੇ ਪਾਸੇ ਨੇਜ਼ੇ ਬਰਛੇ ਲਸ਼ਕਦੇ ਨੇ
ਫੁੱਲ ਕੰਡਿਆਂ ਦੇ ਵਿਚ ਮੁਸਕਾਈ ਜਾਂਦੇ

ਵਜ਼ੀਦ ਖ਼ਾਨ ਆਖਦਾ ਮੁਸਲਮਾਨ ਬਣ ਜੋ
ਅੱਗੋਂ ਸਿੱਖੀ ਦੇ ਜੈਕਾਰੇ ਲਾਈ ਜਾਂਦੇ

*'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਲਗਦੇ ਹਨ। ਵਜ਼ੀਦ ਖ਼ਾਨ ਦਾ ਚਿਹਰਾ ਭਖ ਰਿਹਾ ਹੈ ਜਿਵੇਂ ਫੁਖ਼ਾਰੇ ਮਾਰ ਰਿਹਾ ਹੋਵੇ। ਬੇਵਸੀ ਵੀ ਝਲਕਦੀ ਹੈ।*

ਵਜ਼ੀਦ ਖ਼ਾਨ : (ਸਕਰੀਨ ਵੱਲ ਹੱਥ ਕਰਕੇ ਬੱਚਿਆਂ ਨੂੰ ਮੁਖ਼ਾਤਬ ਹੋ ਰਿਹਾ ਹੈ)
ਮੂੰਹੋਂ ਮੰਗਵੀਂ ਦੇਵਾਂ ਸੁਗਾਤ ਥੋਨੂੰ
ਮਾਲਕ ਬਣਾ ਦਿਆਂ ਮਹਿਲਾਂ ਚੁਬਾਰਿਆਂ ਦੇ

ਛੱਡੋ ਸਿੱਖੀ ਤੇ ਮੰਨ ਲਓ ਦੀਨ ਸਾਡੀ
ਜ਼ਿੰਦਗੀ ਗੁਜ਼ਰੂ ਵਿਚ ਬਲਖ਼ ਬੁਖ਼ਾਰਿਆਂ ਦੇ

ਬਾਬਾ : ਅੱਗੋਂ ਬੱਚਿਆਂ ਹੱਸ ਜਵਾਬ ਦਿੱਤਾ
ਸੁਗਾਤਾਂ ਤੇਰੀਆਂ ਅੱਗ ਵਿਚ ਸਾੜ ਦੇਈਏ

ਬਾਪ ਦਾਦੇ ਨੇ ਤੋਰਿਆ ਧਰਮ ਉੱਤੇ
ਇਸ ਧਰਮ ਤੋਂ ਜ਼ਿੰਦਗੀ ਵਾਰ ਦੇਈਏ

ਤੂੰ ਜ਼ਾਲਮ ਹੈਂ ਤੇ ਜ਼ੁਲਮ ਹੈ ਕੰਮ ਤੇਰਾ
ਤੇਰੀ ਅੱਤ ਨੂੰ ਅਸੀਂ ਮਿਟਾਵਣਾ ਹੈ

ਪੜ੍ਹਨ ਪਏ ਹਾਂ ਸਿੱਖੀ ਸਕੂਲ ਅੰਦਰ
ਸਿਰ ਦੇ ਕੇ ਪਾਸ ਹੋ ਜਾਵਣਾ ਹੈ

*ਫੇਰ ਜੈਕਾਰੇ ਗੂੰਜਦੇ ਹਨ। ਵਜ਼ੀਦ ਖ਼ਾਨ ਗੁੱਸੇ ਵਿਚ ਹੋਰ ਲੋਹਾ ਲਾਖਾ ਹੁੰਦਾ ਹੈ।*

ਵਜ਼ੀਦ ਖ਼ਾਨ : ਖ਼ਾਮੋਸ਼ !
ਉਸ ਕਾਫ਼ਰ ਦਾ ਥੋਡੇ ਵਿਚ ਖ਼ੂਨ ਬੋਲੇ
ਜਿਸ ਨੇ ਜੀਣਾ ਮੇਰਾ ਮੁਹਾਲ ਕੀਤਾ

ਕਿਸਨੇ ਆਖਣੈ ਵਜ਼ੀਦ ਖ਼ਾਨ ਮੈਨੂੰ
ਜੇ ਭੈੜੇ ਤੋਂ ਭੈੜਾ ਨਾ ਹਾਲ ਕੀਤਾ

ਦੇਊਂ ਮੋਤੀਆਂ ਨਾਲ ਮੈਂ ਤੋਲ ਉਸਨੂੰ
ਜਿਹੜਾ ਇਨ੍ਹਾਂ ਦੀ ਆਕੜ ਭੰਨ ਦੇਵੇ

ਪਵੇ ਠੰਡ ਮੇਰੇ ਕਾਲਜੇ ਦੇ ਵਿਚ ਐਸਾ
ਸਿਰ ਚੁੱਕਣ ਦਾ ਇਨ੍ਹਾਂ ਨੂੰ ਡੰਨ ਦੇਵੇ

ਸੁੱਚਾ ਨੰਦ : ਇਨ੍ਹਾਂ ਬੱਚਿਆਂ ਸਾਨੂੰ ਹੈਰਾਨ ਕੀਤਾ
ਗੱਲ ਮੰਨਦੇ ਨਾ ਭੋਰਾ ਰੁੱਕਦੇ ਨਾ

ਸਿੱਖੀ ਵਾਲੀ ਕੈਸੀ ਹੈ ਪਾਣ੍ਹ ਗੂਹੜੀ
ਰੱਤੀ ਭਰ ਵੀ ਧਰਮ ਤੋਂ ਝੁੱਕਦੇ ਨਾ

ਇਕ ਦਰਬਾਰੀ : ਧਨ ਦੌਲਤਾਂ ਇਨ੍ਹਾਂ ਤੋਂ ਵਾਰ ਸੁੱਟੇ
ਸੋਨੇ ਚਾਂਦੀ ਤੇ ਇਹ ਥੁੱਕਦੇ ਨਾ

ਰਿਸ਼ੀਆਂ ਮੁਨੀਆਂ ਵਾਂਗ ਅੱਗੋਂ ਦੇਣ ਮੱਤਾਂ
ਗੱਲ ਕਰਦਿਆਂ ਭੋਰਾ ਉੱਕਦੇ ਨਾ

ਸੁੱਚਾ ਨੰਦ : ਖਿੱਚ ਕੇ ਜੀਭਾਂ ਮੂੰਹਾਂ 'ਚੋਂ ਬਾਹਰ ਕੱਢੋ
ਇਨ੍ਹਾਂ ਦੇ ਬੋਲਨ ਦਾ ਯੱਬ ਮੁਕਾ ਦੇਵੋ

ਸਿਰ ਬਗ਼ਾਵਤ ਦਾ ਕੁਚਲਿਆ ਕਿਵੇਂ ਜਾਂਦਾ
ਸਾਰੇ ਜੱਗ ਨੂੰ ਅੱਜ ਦਿਖਾ ਦੇਵੋ

ਜਿਹੜੇ ਰਾਹ ਇਨ੍ਹਾਂ ਦਾ ਦਾਦਾ ਤੋਰਿਆ ਸੀ
ਉਸੇ ਰਾਹ ਇਨ੍ਹਾਂ ਨੂੰ ਪਾ ਦੇਵੋ

ਦੂਜਾ ਦਰਬਾਰੀ: ਹੱਥ ਬੰਨ੍ਹ ਕੇ ਵਿਚ ਤਲਾਬ ਸੁੱਟੋ
ਡੁੱਬ ਜਾਣਗੇ ਬਾਪ ਨੂੰ ਯਾਦ ਕਰਦੇ

ਪਤਾ ਲੱਗ ਜੂ ਪੁੱਤ ਦੀ ਕਰਤੂਤ ਵਾਲਾ
ਗੁਜਰੀ ਵੇਖੂ ਜਦ ਪੋਤੇ ਆਪ ਮਰਦੇ

ਵਜ਼ੀਦ ਖ਼ਾਨ : ਗੁਜਰੀ ਨੇ ਹੀ ਇਨ੍ਹਾਂ ਨੂੰ ਸਬਕ ਦਿੱਤਾ
ਪਾਣ ਉਸੇ ਹੈ ਚੜ੍ਹਾਈ ਪੁੱਠੀ

ਪਤੀ ਮਰਵਾ ਲਿਆ ਪੁੱਤਰ ਬੇਘਰ ਕੀਤਾ
ਪੱਟੀ ਪੋਤਿਆਂ ਨੂੰ ਵੀ ਪੜ੍ਹਾਈ ਪੁੱਠੀ

ਸੁੱਚਾ ਨੰਦ : ਉਸੇ ਬੁੱਢੀ ਨੂੰ ਇਨ੍ਹਾਂ ਦੇ ਨਾਲ ਬੰਨੋ
ਬਲਦੀ ਅੱਗ ਵਿਚ ਤਿੰਨਾ ਨੂੰ ਸਾੜ ਦੇਈਏ

ਬਾਂਸ ਰਹੇ ਨਾ, ਬੰਸਰੀ ਫੇਰ ਵੱਜੇ
ਵਰਕਾ ਸਿੱਖੀ ਵਾਲਾ ਅੱਜ ਪਾੜ ਦੇਈਏ

ਵਜ਼ੀਦ ਖ਼ਾਨ : ਪੰਗਾ ਵਜ਼ੀਦ ਖ਼ਾਨ ਦੇ ਨਾਲ ਲੈ ਕੇ
ਮੁੱਲ ਤਾਰਨਾ ਪਊਗਾ ਬਹੁਤ ਭਾਰਾ

ਮਾਰੂੰ ਮੌਤ ਮੈਂ ਇਨ੍ਹਾਂ ਨੂੰ ਏਸ ਢੰਗੇ
ਖੜ ਕੇ ਵੇਖੂਗਾ ਸਾਹਮਣੇ ਜਗ ਸਾਰਾ

ਮੈਨੂੰ ਦਸਦੇ ਆ, ਧਰਮ ਕੀ ਹੁੰਦਾ
ਸਬਕ ਇਨ੍ਹਾਂ ਨੂੰ ਐਸਾ ਸਿਖਾ ਦੇਊਂਗਾ

ਇਕੱਠਾ ਕਰਕੇ ਸਰਹੰਦ ਸ਼ਹਿਰ ਸਾਰਾ
ਤਮਾਸ਼ਾ ਮੌਤ ਦਾ ਨਵਾਂ ਦਿਖਾ ਦੇਊਂਗਾ

*ਵਜ਼ੀਦ ਖ਼ਾਨ ਕੋਈ ਅਹਿਮ ਅਤੇ ਕਠੋਰ ਫ਼ੈਸਲਾ ਲੈਣ ਦੇ ਮੂਡ ਵਿਚ ਹੈ। ਉਹ ਸਾਹਿਬਜ਼ਾਦਿਆਂ ਨੂੰ ਦੇਣ ਵਾਲੀ ਸਜ਼ਾ ਬਾਰੇ ਸੋਚ ਰਿਹਾ ਹੈ। ਮੰਚ 'ਤੇ ਇਧਰ ਉਧਰ ਘੁੰਮਦਾ ਹੈ। ਮਨ ਵਿਚ ਕਾਹਲ ਤੇ ਬੇਚੈਨੀ ਹੈ। ਸਾਰੇ ਉਸ ਵਲੋਂ ਸੁਣਾਏ ਜਾਣ ਵਾਲੇ ਫ਼ੈਸਲੇ ਦੀ ਉਡੀਕ ਵਿਚ ਹਨ। ਵਜ਼ੀਦ ਖ਼ਾਨ ਇਕਟਕ ਸਾਹਿਬਜ਼ਾਦਿਆਂ ਵੱਲ ਵੇਖਦਾ ਹੈ। ਇਕਦਮ ਮੱਥੇ 'ਤੇ ਤਿਊੜੀ ਪਾ ਕੇ ਮੂੰਹ ਦੂਜੇ ਪਾਸੇ ਫੇਰਦਾ ਹੈ।*

ਵਜ਼ੀਦ ਖ਼ਾਨ : ਜਾਓ !
ਐਲਾਨ ਕਰ ਦਿਓ
ਹੋਕਾ ਦੇ ਦਿਓ...
ਢੰਡੋਰਾ ਪਿੱਟ ਦਿਓ
ਗਲੀ ਮੁਹੱਲਿਆਂ ਵਿਚ

ਖੇਡ ਜ਼ਿੰਦਗੀ ਤੇ

ਮੌਤ ਦੇ ਦਿਖਾਏ ਜਾਣਗੇ
ਛੱਡ ਕੇ ਕੰਮ ਸਾਰੇ
ਪਹੁੰਚੋ ਮੈਦਾਨ ਅੰਦਰ
ਕਾਫ਼ਰ ਨੀਹਾਂ ਦੇ
ਵਿਚ ਚਿਣਾਏ ਜਾਣਗੇ

*ਤਰਥੱਲੀ ਮੱਚ ਜਾਂਦੀ ਹੈ। ਵਜ਼ੀਦ ਖ਼ਾਨ ਤੇ ਸੁੱਚਾ ਨੰਦ ਹੰਕਾਰੇ ਹੋਏ ਜਾਂਦੇ ਹਨ। ਝੱਖੜ ਝੂਲਣ ਤੇ ਬਿਜ਼ਲੀ ਡਿੱਗਣ ਦੀਆਂ ਅਵਾਜ਼ਾਂ ਆਉਂਦੀਆਂ ਹਨ। ਢੋਲ ਵਾਲਾ ਆਉਂਦਾ ਹੈ।*

ਢੋਲ ਵਾਲਾ : ਸੁਣੋ! ਸੁਣੋ!! ਸੁਣੋ!!!

ਸਰਹੰਦ ਵਾਸੀਓ
ਸੁਣ ਲਓ ਕੰਨ ਲਾ ਕੇ
ਤਮਾਸ਼ਾ ਹੋਵੇਗਾ
ਰਾਜ ਦਰਬਾਰ ਵੱਲੋਂ

ਇਹ ਮੌਕਾ ਹੈ
ਨਹੀਂ ਵਾਰ ਵਾਰ ਆਉਣਾ
ਵਿਹਲੇ ਹੋ ਜਾਓ
ਕੰਮ ਤੇ ਕਾਰ ਵੱਲੋਂ

ਅਜਬ ਨਜ਼ਾਰਾ
ਹੋਊ ਰਾਜ ਵਾਲਾ
ਜਿਹੜਾ ਹੋਇਆ ਨਹੀਂ
ਕਦੇ ਸੰਸਾਰ ਅੰਦਰ

ਜ਼ੋਰਾਵਰ ਤੇ
ਫਤਹਿ ਸਿੰਘ ਦੋਹੇਂ
ਚਿਣੇ ਜਾਣਗੇ

ਅੱਜ ਦੀਵਾਰ ਅੰਦਰ

ਨਿੱਕੇ ਨਿੱਕੇ
ਬਾਲ ਦੋਵੇਂ
ਚਿਣੇ ਜਾਣਗੇ
ਅੱਜ ਦੀਵਾਰ ਅੰਦਰ

*ਢੋਲ ਵਾਲਾ ਜਾਂਦਾ ਹੈ। ਉਦਾਸ ਸੰਗੀਤ। ਸਕਰੀਨ ਉਪਰ ਬੱਚਿਆਂ ਨੂੰ ਕੰਧਾਂ ਕੋਲ ਲਿਆਏ ਜਾਣ ਦੀਆਂ ਤਸਵੀਰਾਂ। ਕੁਝ ਮਿਸਤਰੀ, ਮਜ਼ਦੂਰ, ਇੱਟਾਂ, ਸੀਮਿੰਟ ਅਤੇ ਹੋਰ ਸਮੱਗਰੀ ਲਿਆ ਕੇ ਸਕਰੀਨ ਦੇ ਸਾਹਮਣੇ ਰੱਖਦੇ ਹਨ।*

ਬਾਬਾ : ਇੱਟਾਂ ਆ ਗਈਆਂ ਚੂਨਾ ਕਰੰਡੀਆਂ ਵੀ
ਜ਼ੁਲਮ ਤੇ ਸਿਤਮ ਦੀ ਦੀਵਾਰ ਖ਼ਾਤਰ

ਠੰਡੇ ਬੁਰਜ ਚੋਂ ਦੇਖਦੀ ਪਈ ਮਾਤਾ
ਹੱਥ ਚੁੱਕਦੀ ਪੁੱਤਾਂ ਨੂੰ ਪਿਆਰ ਖ਼ਾਤਰ

*ਦਹਿਸ਼ਤੀ ਸੰਗੀਤ 'ਚ ਵਜ਼ੀਦ ਖ਼ਾਨ, ਸੁੱਚਾ ਨੰਦ ਤੇ ਹੋਰ ਅਹਿਲਕਾਰ ਆਉਂਦੇ ਹਨ ਜਿਵੇਂ ਇੱਟਾਂ ਅਤੇ ਸੀਮੈਂਟ ਵੇਖਦੇ ਹੋਣ। ਹੰਕਾਰ ਅਤੇ ਪ੍ਰੇਸ਼ਾਨੀ ਚਿਹਰਿਆਂ 'ਤੇ ਝਲਕਦੀ ਹੈ।*

ਵਜ਼ੀਦਾ, ਸੁੱਚਾ ਨੰਦ ਤੇ ਜ਼ਾਲਿਮ ਹੋਰ ਸਾਰੇ
ਇੱਟਾਂ ਵੇਖਦੇ ਕੱਚੀਆਂ ਪੱਕੀਆਂ ਨੇ

ਇਕੱਠਾ ਹੋ ਗਿਆ ਸਰਹੰਦ ਸ਼ਹਿਰ ਸਾਰਾ
ਹੰਝੂ ਕੇਰਦੀਆਂ ਸਭ ਅੱਖੀਆਂ ਨੇ

ਬੱਚੇ : ਸਤਿਨਾਮ- ਵਾਹਿਗੁਰੂ

*ਮਲੇਰਕੋਟਲੇ ਦਾ ਨਵਾਬ ਸ਼ੇਰ ਖ਼ਾਨ ਪ੍ਰਵੇਸ਼ ਕਰਦਾ ਹੈ। ਉਹ ਕਾਫ਼ੀ ਉਦਾਸ*

*ਨਜ਼ਰ ਆਉਂਦਾ ਹੈ। ਵਜੀਦ ਖ਼ਾਨ ਉਸ ਨਾਲ ਹੱਥ ਮਿਲਾਉਣ ਲਈ ਹੱਥ ਅੱਗੇ ਕਰਦਾ ਹੈ, ਪਰ ਸ਼ੇਰ ਖ਼ਾਨ ਨ.ਫਰਤ ਨਾਲ ਪਿੱਛੇ ਹਟਦਾ ਹੈ। ਵਜ਼ੀਦ ਖ਼ਾਨ ਅਤੇ ਸ਼ੇਰ ਖ਼ਾਨ ਵਿਚ ਤਕਰਾਰ ਹੁੰਦੀ ਹੈ।*

ਬਾਬਾ : ਮਲੇਰਕੋਟਲਿਉਂ ਚੱਲ ਨਵਾਬ ਆਇਆ
ਵਜ਼ੀਦ ਖਾਨ ਜਦ ਹੱਥ ਮਿਲਾਉਣ ਲੱਗਾ

ਨਾਮ ਅੱਲਾ ਦਾ ਕਿਉਂ ਬਦਨਾਮ ਕਰਦੈਂ
ਫਿਟਕਾਰਾਂ ਸ਼ੇਰ ਖਾਨ ਸੀ ਪਾਉਣ ਲੱਗਾ

ਸ਼ੇਰ ਖ਼ਾਨ : ਤੈਨੂੰ ਅੱਲਾ ਨੇ ਕਦੇ ਨੀ ਮਾਫ਼ ਕਰਨਾ
ਇਨ੍ਹਾਂ ਬੱਚਿਆਂ 'ਤੇ ਕਹਿਰ ਕਮਾਵਣਾ ਏਂ

ਆ ਕੇ ਹੰਕਾਰ ਵਿਚ ਬਾਲਾਂ ਦਾ ਕਤਲ ਕਰਨੈ
ਉੱਤੋਂ ਮੁਸਲਮਾਨ ਅਖਵਾਵਣਾ ਏਂ?

ਵਜ਼ੀਦ ਖ਼ਾਨ : (ਗੁੱਸੇ ਵਿਚ ਪ੍ਰਵਾਹ ਨਾ ਕਰਦਾ ਹੋਇਆ)
ਮੱਤਾਂ ਦੇ ਨਾ ਮੈਨੂੰ ਬਗ਼ੈਰ ਗੱਲੋਂ
ਰਾਜ ਭਾਗ ਕਰਨ ਮੈਂ ਜਾਣਦਾ ਹਾਂ

ਇਨ੍ਹਾਂ ਸਪੋਲੀਆਂ ਨੇ ਇਕ ਦਿਨ ਸੱਪ ਬਣਨਾ
ਚੰਗਾ ਮਾੜੇ ਨੂੰ ਮੈਂ ਪਛਾਣਦਾ ਹਾਂ

ਸ਼ੇਰ ਖ਼ਾਨ : ਅਪਣੀ ਅਕਲ ਤੇ ਤੈਨੂੰ ਮਾਣ ਬਹੁਤਾ
ਮੈਨੂੰ ਦਸ ਕੀ ਇਹਨਾਂ ਕਸੂਰ ਕੀਤਾ?

ਇਹ ਬੱਚੇ ਨੇ ਅੱਲ੍ਹਾ ਦਾ ਰੂਪ ਹੁੰਦੇ
ਮਾਂ ਬਾਪ ਤੋਂ ਜਿਨ੍ਹਾਂ ਨੂੰ ਦੂਰ ਕੀਤਾ

ਨਿੱਕੇ ਮਸੂਮਾਂ ਨੂੰ ਇਉਂ ਫ਼ੌਤ ਕਰਨ ਖ਼ਾਤਰ

ਨਹੀਂਓ ਅਕਲਾਂ ਦੇ ਘੋੜੇ ਦੁੜਾਏ ਜਾਂਦੇ

ਉਥੇ ਅੱਲ੍ਹਾ ਦਾ ਇਕ ਦਿਨ ਕਹਿਰ ਹੁੰਦਾ
ਜਿੱਥੇ ਬਾਲਾਂ 'ਤੇ ਕਹਿਰ ਕਮਾਏ ਜਾਂਦੇ

ਵਜ਼ੀਦ ਖ਼ਾਨ : ਨਾ ਸਿੱਖੀ ਨਾ ਸਿੱਖ ਮੈਂ ਰਹਿਣ ਦੇਣੇ
ਵਜ਼ੀਦ ਖ਼ਾਨ ਨੇ ਇਹੋ ਧਾਰਿਆ ਹੈ

ਪਤਾ ਲੱਗ ਜੂ ਅੱਜ ਉਸ ਗੋਬਿੰਦ ਨੂੰ
ਜਿਹੜਾ ਫਿਰਦਾ ਬਹੁਤ ਹੰਕਾਰਿਆ ਹੈ

ਸ਼ੇਰ ਖਾਨ : ਤੇਰਾ ਕੰਮ ਨਹੀਂ ਇਹ ਬਹਾਦਰੀ ਦਾ
ਬਦਲਾ ਬਾਪ ਦਾ ਬੱਚਿਆਂ ਤੋਂ ਲੈਣਾ

ਉਸਰ ਗਈ ਜੇ ਕੰਧ ਅੱਜ ਹੰਕਾਰ ਵਾਲੀ
ਸਾਡੀ ਕੌਮ ਦੇ ਮੱਥੇ ਸਦਾ ਦਾਗ਼ ਰਹਿਣਾ

ਵਜ਼ੀਦ ਖ਼ਾਨ : ਮੇਰੇ ਕੰਮ ਵਿਚ ਜੇ ਕੋਈ ਦਖ਼ਲ ਦੇਵੇ
ਜੜ੍ਹੋਂ ਪੁੱਟ ਕੇ ਰਾਹ ਮੈਂ ਸਾਫ਼ ਕਰਦਾ

ਇੱਜ਼ਤ ਆਪਣੀ ਨੂੰ ਆਪਣੇ ਨਾਲ ਲੈ ਜਾ
ਜਿੱਤੀ ਬਾਜ਼ੀ ਨੂੰ ਕਦੇ ਨੀ ਮੈਂ ਹਰਦਾ

ਵਜ਼ੀਦ ਖ਼ਾਨ ਨੂੰ ਬਾਦਸ਼ਾਹ ਕਹਿਣ ਲੋਕੀਂ
ਮੇਰੇ ਹੁਕਮ ਨੂੰ ਹੱਸ ਪਰਵਾਨ ਕਰਦੇ

ਇਸ ਕਚਹਿਰੀ 'ਚ ਚਲਦਾ ਹੁਕਮ ਮੇਰਾ
ਮੇਰੇ ਆਖਿਆਂ ਦਿਨ ਤੇ ਰਾਤ ਚੜ੍ਹਦੇ

ਸ਼ੇਰ ਖਾਨ : ਈਰਖਾ ਬੱਚਿਆਂ ਨਾਲ ਕਿਹੜੀ ਹੈ ਬਾਦਸ਼ਾਹੀ

ਜ਼ਰਾ ਸੋਚ ਕੇ ਦਵੀਂ ਜਵਾਬ ਮੈਨੂੰ

ਕਚਹਿਰੀ ਉੱਪਰ ਵੀ ਖ਼ੁਦਾ ਦੀ ਲੱਗਦੀ ਹੈ
ਜਿੱਥੇ ਦੇਣਾ ਪੈਣਾ ਹਿਸਾਬ ਤੈਨੂੰ

ਛੱਡ ਦੇ ਬਾਲਾਂ ਨੂੰ ਗੋਬਿੰਦ ਦਾ ਕਰ ਪਿੱਛਾ
ਪਤਾ ਲੱਗਜੂ ਕੀ ਜ਼ੋਰ ਅਜ਼ਮਾਈ ਹੁੰਦੀ

ਜੱਗ ਜਾਣਦਾ ਗਊ ਗ਼ਰੀਬ ਤਾਈਂ
ਰਹਿਮਤ ਖ਼ੁਦਾ ਦੀ ਸਦਾ ਸਹਾਈ ਹੁੰਦੀ

(ਜਾਂਦਾ ਹੋਇਆ)
ਰਹਿਮਤ ਖ਼ੁਦਾ ਦੀ ਸਦਾ ਸਹਾਈ ਹੁੰਦੀ
ਰਹਿਮਤ ਖ਼ੁਦਾ ਦੀ ਸਦਾ ਸਹਾਈ ਹੁੰਦੀ

*ਨਵਾਬ ਸ਼ੇਰ ਖ਼ਾਨ ਬੇਵੱਸੀ ਤੇ ਗੁੱਸੇ ਵਿਚ ਚਲਾ ਜਾਂਦਾ ਹੈ। ਉੱਧਰ ਵਜ਼ੀਦ ਖ਼ਾਨ ਦਾ ਗੁੱਸਾ ਤੇ ਹੰਕਾਰ ਹੋਰ ਵੱਧ ਜਾਂਦਾ ਹੈ ਤੇ ਉਹ ਮਿਸਤਰੀਆਂ ਤੇ ਮਜ਼ਦੂਰਾਂ ਨੂੰ ਤੇਜ਼ੀ ਨਾਲ ਕੰਮ ਨਿਬੇੜਨ ਨੂੰ ਕਹਿੰਦਾ ਹੈ।*

ਵਜ਼ੀਦ ਖ਼ਾਨ : ਕਰ ਲਓ ਨੀਹਾਂ ਦੇ ਵਿਚ ਖੜੇ ਦੋਹੇਂ
ਇੱਟਾਂ ਚਿਣ ਦਿਓ ਚੂਨਾ ਲਾ ਦੇਵੋ

ਹੁੰਦਾ ਬਾਗੀਆਂ ਦੇ ਨਾਲ ਸਲੂਕ ਕੇਹਾ
ਸਰਹੰਦ ਸ਼ਹਿਰ ਨੂੰ ਅੱਜ ਦਿਖਾ ਦੇਵੋ

*ਸਕਰੀਨ ਤੇ ਦੋਵੇਂ ਸਾਹਿਬਜਾਦੇ ਖੜ੍ਹੇ ਹਨ ਮੁਗਲ ਮਿਸਤਰੀ ਤੇ ਮਜ਼ਦੂਰ ਸਕਰੀਨ ਦੇ ਸਾਹਮਣੇ ਇੱਟਾਂ ਚਿਣਕੇ ਦੀਵਾਰ ਦੀ ਉਸਾਰੀ ਕਰਨ ਵਿੱਚ ਰੁਝ ਜਾਂਦੇ ਹਨ।*

ਬਾਬਾ : ਖੜ ਗਏ ਨੀਹਾਂ ਦੇ ਵਿਚ ਬਾਲ ਦੋਹੇਂ
ਦਾਦੀ ਮਾਂ ਨੂੰ ਸੀਸ ਝੁਕਾ ਦਿੱਤੇ

ਨਾ ਡਰੇ ਨਾ ਡਰਨਾ ਜ਼ੁਲਮ ਕੋਲੋਂ
ਜੈਕਾਰੇ ਫਤਹਿ ਦੇ ਆਖ ਬੁਲਾ ਦਿੱਤੇ

ਕੰਧ ਗੋਡਿਆਂ ਤੱਕ ਜਦ ਆ ਪਹੁੰਚੀ
ਵੱਡੇ ਮੁੱਖ ਚੋਂ ਏਕਮਕਾਰ ਕਹਿ ਤਾ

ਛੋਟੇ ਜਵਾਬ ਵਿਚ ਸਤਿਨਾਮ ਕਹਿ ਕੇ
ਚੜ੍ਹਦੀ ਕਲਾ ਦਾ ਅੱਗੋਂ ਸਬੂਤ ਦੇ ਤਾ

*ਮੰਚ ਦੇ ਪਿੱਛੇ 'ਏਕਮਕਾਰ ਸਤਿਨਾਮ ' ਦੀਆਂ ਬਾਲ ਅਵਾਜ਼ਾਂ ਆਉਂਦੀਆਂ ਹਨ। ਭਿਆਨਕ ਸੰਗੀਤ ਵਿਚ ਸੁੱਚਾ ਨੰਦ, ਵਜ਼ੀਦ ਖ਼ਾਨ, ਅਹਿਲਕਾਰ, ਮਿਸਤਰੀ, ਮਜ਼ਦੂਰ ਘਬਰਾਏ ਹੋਏ ਵੀ ਹਨ ਤੇ ਹੱਸ ਵੀ ਰਹੇ ਹਨ, ਜਿਵੇਂ ਕੋਈ ਤਮਾਸ਼ਾ ਵੇਖ ਰਹੇ ਹੋਣ।*

ਬਾਬਾ : ਕੰਬਦੇ ਹੱਥਾਂ ਨਾਲ ਡੌਰ ਭੌਰ ਹੋਏ
ਜ਼ਾਲਮ ਇੱਟਾਂ ਤੇ ਇੱਟਾਂ ਧਰੀ ਜਾਂਦੇ

ਨਿਧੜਕ, ਬੇਖ਼ੌਫ ਚੜ੍ਹਦੀ ਕਲ ਅੰਦਰ
ਬੱਚੇ ਜਾਪ ਬਾਣੀ ਦਾ ਕਰੀ ਜਾਂਦੇ

*ਦਰਵੇਸ਼ ਆਉਂਦਾ ਹੈ।*

ਬਾਬਾ : (ਦਰਦ ਨਾਲ ਕਲਪਦਿਆਂ)
ਸ਼ਰਮ !
ਸ਼ਰਮ ਕਰੋ!!
ਹੁਕਮਾਂ ਵਾਲਿਓ ਸ਼ਰਮ!
ਸ਼ਰਮ ਕਰੋ!!
ਧਰਮਾਂ ਵਾਲਿਓ ਸ਼ਰਮ!
ਸ਼ਰਮ ਕਰੋ!!

ਅਕਲਾਂ ਵਾਲਿਓ ਸ਼ਰਮ!

ਭਵਿੱਖ ਨੂੰ ਖਾਣ ਲੱਗੈ ਇਤਿਹਾਸ
ਸ਼ਰਮ!
ਮਸੂਮ ਜਿਹੇ ਫੁੱਲਾਂ ਉੱਤੇ
ਡਿੱਗ ਪਿਆ ਹੈ ਅਕਾਸ਼
ਸ਼ਰਮ!
ਵੱਡੇ ਹੋ ਚੱਲੇ ਨੇ ਛੋਟੇ
ਤੋੜ ਕੇ ਛੋਟਿਆਂ ਦਾ ਵਿਸ਼ਵਾਸ਼
ਸ਼ਰਮ!
ਆਪਣੇ ਹੱਥੀਂ ਕਰ ਰਹੇ ਹੋ ਅੱਜ
ਮਾਨਵਤਾ ਦਾ ਨਾਸ਼
ਸ਼ਰਮ!

*ਦਰਵੇਸ਼ ਮੰਚ ਦੇ ਇਕ ਪਾਸੇ ਡਿਗ ਪੈਂਦਾ ਹੈ।*

ਬਾਬਾ : (ਹੱਥ ਚੁੱਕ ਕੇ ਭਾਵੁਕਤਾ ਨਾਲ)
ਸ਼ਰਮ ! ਸ਼ਰਮ!! ਸ਼ਰਮ ਕਰੋ, ਸ਼ਰਮ!!!

ਬੱਚੇ : ਸ਼ਰਮ! ਸ਼ਰਮ!! ਸ਼ਰਮ ਕਰੋ, ਸ਼ਰਮ!!!

*ਬਾਬਾ ਅਤੇ ਬੱਚੇ 'ਸ਼ਰਮ, ਸ਼ਰਮ' ਕਰਦੇ ਕਰਦੇ ਉਦਾਸ ਹੋ ਕੇ ਨੀਵੀਂ ਪਾ ਕੇ ਖੜ੍ਹ ਜਾਂਦੇ ਹਨ। ਮੰਚ ਦੇ ਚਾਰੇ ਪਾਸਿਓਂ 'ਸ਼ਰਮ, ਸ਼ਰਮ' ਦੀਆਂ ਆਵਾਜ਼ਾਂ ਆਉਂਦੀਆਂ ਹਨ। ਵਿਚ ਵਿਚ 'ਸਤਿਨਾਮ ਵਾਹਿਗੁਰੂ' ਦੇ ਬੋਲ ਸੁਣਾਈ ਦਿੰਦੇ ਹਨ। ਸਕਰੀਨ ਦੇ ਸਾਹਮਣੇ ਮੁਗ਼ਲ ਮਿਸਤਰੀ ਕਠੋਰਤਾ ਨਾਲ ਇੱਟਾਂ ਚਿਣ ਰਹੇ ਹਨ। ਵਜ਼ੀਦ ਖ਼ਾਨ ਅਤੇ ਹੋਰ ਵਜ਼ੀਰ ਹੰਕਾਰ ਵਿਚ ਇਸ ਦ੍ਰਿਸ਼ ਨੂੰ ਮਾਣ ਰਹੇ ਹਨ। ਕੰਧ ਸਾਹਿਬਜ਼ਾਦਿਆਂ ਦੇ ਸਿਰਾਂ ਤੋਂ ਉੱਪਰ ਉਠਦੀ ਹੈ। ਉਦਾਸ ਸੰਗੀਤ ਦੀ ਧੁਨ ਉਭਰਦੀ ਹੈ।*

ਬੱਚੇ : ਸਤਿਨਾਮ ਵਾਹਿਗੁਰੂ

ਬਾਬਾ : ਕੰਧ ਦੋਹਾਂ ਦੇ ਸਿਰਾਂ ਨੂੰ ਪਾਰ ਕਰ ਗਈ
ਰੂਹਾਂ ਉੱਡੀਆਂ ਫਤਹਿ ਬੁਲਾ ਚੱਲੇ

ਚੰਨ ਸੂਰਜ ਨੀਹਾਂ ਦੇ ਵਿੱਚ ਖੜ ਕੇ
ਸਾਰੇ ਜਗ ਨੂੰ ਅੱਜ ਰੁਸ਼ਨਾ ਚੱਲੇ

ਸਿਦਕ ਨਾ ਜਾਵੇ, ਸਿਰ ਜਾਏ ਭਾਵੇਂ
ਬੋਲ ਦਾਦੀ ਦੇ ਕਹੇ ਪੁਗਾ ਚੱਲੇ

*ਗੀਤ ਦੇ ਬੋਲ:*

ਹਾਏ!
ਕੀਹਨੇ ਗੁਜਰੀ ਦੇ ਲਾਲ ਲੁਕਾਏ?

ਹੰਝੂ ਮਨੁੱਖਤਾ ਦੀ ਅੱਖ ਵਿਚੋਂ ਵਹੇ ਨੇ
ਪੰਨੇ ਇਤਿਹਾਸ ਵਾਲੇ ਜਦੋਂ ਲਿਖੇ ਗਏ ਨੇ
ਮਹਿਲ ਸਿੱਖੀ ਵਾਲਾ ਜਿਨ੍ਹਾਂ ਨੇ ਉਸਾਰਿਆ
ਸੀਸ ਸਿਦਕੀ ਨੀਂਹਾਂ ਦੇ ਵਿਚ ਪਏ ਨੇ

ਚੰਨ ਸੂਰਜ ਨਾ ਛੁਪਦੇ ਛੁਪਾਏ
ਕੀਹਨੇ ਗੁਜਰੀ ਦੇ ਲਾਲ ਲੁਕਾਏ?

*ਵਜ਼ੀਰ ਖ਼ਾਨ ਅਤੇ ਸੁੱਚਾ ਨੰਦ, ਵਜ਼ੀਰਾਂ ਅਤੇ ਮੁਗ਼ਲ ਮਿਸਤਰੀਆਂ ਸਮੇਤ ਕਾਹਲੀ ਨਾਲ ਜਾਂਦੇ ਹਨ। ਚਾਰੇ ਪਾਸੇ ਸੰਨਾਟੇ ਭਰੀ ਚੁੱਪ ਹੈ। ਕੁਝ ਪਲ ਦੀ ਚੁੱਪ ਚੁੱਪ ਤੋਂ ਬਾਅਦ ਖੜਾਕ ਨਾਲ ਕੰਧ ਡਿਗਦੀ ਹੈ ਦੋਵੇਂ ਸਾਹਿਬਜਾਦਿਆਂ ਦੀ ਪ੍ਰਤੀਕ ਦੋ ਜੋਤਾਂ ਜਗਦੀਆਂ ਹੋਈਆਂ ਉੱਪਰ ਵੱਲ ਜਾਂਦੀਆਂ ਹਨ। 'ਸਤਿਨਾਮ ਵਾਹਿਗੁਰੂ' ਦਾ ਅਲਾਪ ਧੀਮੀ ਧੀਮੀ ਆਵਾਜ਼ ਵਿਚ ਉਭਰਦਾ ਹੈ।*

ਬਾਬਾ : ਪੰਛੀ ਉੱਡੇ ਤਾਂ ਰੂਹ ਚੋਂ ਚੀਸ ਉੱਠੀ

ਦਾਦੀ ਮਾਂ ਦੇ ਦਿਲ ਨੂੰ ਖ਼ਬਰ ਹੋ ਗਈ

ਸਰਮਾਇਆ ਕੌਮ ਦਾ ਲੇਖੇ ਕੌਮ ਦੇ ਆ
ਇੰਨਾ ਆਖ ਕੇ ਗੁਜਰੀ ਅਮਰ ਹੋ ਗਈ
ਇੰਨਾ ਆਖ ਕੇ ਗੁਜਰੀ ਅਮਰ ਹੋ ਗਈ

*ਦਰਵੇਸ਼ ਉੱਠਦਾ ਹੈ।*

ਦਰਵੇਸ਼ : ਧੰਨ ਗੁਜਰੀ!
ਧੰਨ ਗੁਜਰੀ!! ਧੰਨ ਧੰਨ ਗੁਜਰੀ!!!

*ਬਾਬਾ ਅਤੇ ਬੱਚੇ ਦਰਵੇਸ਼ ਦੇ ਨਾਲ ਰਲਦੇ ਹਨ। ਸਕਰੀਨ 'ਤੇ ਮਾਤਾ ਗੁਜਰੀ ਜੀ ਦੀ ਤਸਵੀਰ ਉਭਰਦੀ ਹੈ।*

ਦਰਵੇਸ਼ : ਪਤੀ ਤੇ ਪੁੱਤਰ ਕੌਮ ਤੋਂ ਵਾਰੇ
ਵਾਰ ਦਿੱਤੇ ਤੂੰ ਪੋਤੇ ਚਾਰੇ
ਸਿੱਖੀ ਦੀ ਨੀਂਹ ਪੱਕੀ ਕਰ ਗਈ
ਤੇਰੇ ਸਿਦਕ ਤੋਂ ਜਗ ਬਲਿਹਾਰੇ

ਤੇਰੀ ਮਮਤਾ ਮੂਹਰੇ ਪਿਘਲੇ
ਠੰਡੇ ਬੁਰਜ ਦੇ ਥੰਮ ਗੁਜਰੀ

ਸਾਰੇ : ਧੰਨ ਗੁਜਰੀ! ਧੰਨ ਧੰਨ ਗੁਜਰੀ!!!

●

## ਸ਼ੁਕਰੀਆ ਮਾਹਲ ਸਾਹਿਬ...! ਸ਼ੁਕਰੀਆ ਗੁਰੂਕੁੱਲ...!

ਇਕਬਾਲ ਮਾਹਲ ਨੇ ਮੈਨੂੰ ਕੈਨੇਡਾ ਤੋਂ ਫ਼ੋਨ ਕੀਤਾ, "ਕਾਕਾ ਨੋਟ ਕਰਲਾ, ਤੂੰ ਮਾਤਾ ਗੁਜਰੀ ਜੀ ਬਾਰੇ ਇਕ ਨਾਟ ਕਥਾ ਲਿਖਣੀ ਆ, ਜਿਸ ਨੂੰ ਦਸ-ਬਾਰਾਂ ਸਾਲ ਦੀ ਉਮਰ ਦੇ ਬੱਚੇ ਸਟੇਜ 'ਤੇ ਖੇਡ ਸਕਣ। ਘੰਟੇ ਸਵਾ ਘੰਟੇ ਦਾ ਨਾਟਕ ਹੋਵੇ - ਅੱਜ ਤੋਂ ਈ ਕੰਮ ਸ਼ੁਰੂ ਕਰਦੇ, ਮੈਨੂੰ ਪਤੈ, ਬੱਲਿਆ, ਤੂੰ ਕਰ ਸਕਦਾਂ। ਬੱਸ ਤੈਨੂੰ ਆਹ ਆਲਤੂ, ਫ਼ਾਲਤੂ ਕੰਮ ਛੱਡ ਕੇ ਕੰਨਸਟ੍ਰੈਂਟ ਕਰਨਾ ਪਊ...। ਇਸ ਬਾਰੇ ਹੁਣ ਤੈਨੂੰ ਦੇਵ ਮਾਂਗਟ ਦਾ ਫ਼ੋਨ ਆਊ...ਬਾਕੀ ਗੱਲ ਉਹ ਆਪ ਕਰੂ... ਉਹ ਵੀ ਮੇਰਾ ਅਜ਼ੀਜ਼ ਆ, ਤੇਰੇ ਵਾਂਗੂੰ।"

ਮਾਹਲ ਸਾਹਿਬ ਨੇ ਇਹ ਨਾਟਕ ਲਿਖਣ ਬਾਰੇ ਨਾ ਤਾਂ ਮੈਨੂੰ ਕੁਝ ਪੱਛਿਆ ਤੇ ਨਾ ਮੇਰੀ ਕੋਈ ਸਲਾਹ ਲਈ। ਬੱਸ ਹੁਕਮ ਕੀਤਾ ਸੀ। ਉਹਨਾਂ ਦਾ ਹਰ ਹੁਕਮ ਮੇਰੇ ਸਿਰ ਮੱਥੇ ਹੁੰਦਾ ਹੈ ਕਿਉਂਕਿ ਉਸ ਹੁਕਮ ਵਿਚ ਅਪਣੱਤ ਅਤੇ ਪਿਆਰ ਹੁੰਦਾ ਹੈ।

ਮੈਂ ਇਸ ਧਾਰਮਿਕ ਰਚਨਾ ਸੰਬੰਧੀ ਕਈ ਪੱਖਾਂ ਤੋਂ ਸੋਚਿਆ, ਪਰ ਅਜੇ ਪੂਰੀ ਤਰ੍ਹਾਂ ਮਨ ਨਹੀਂ ਸੀ ਬਣਿਆ। ਕੁਝ ਦਿਨਾਂ ਬਾਅਦ ਕੈਨੇਡਾ ਤੋਂ ਦੇਵ ਮਾਂਗਟ ਦਾ ਫ਼ੋਨ ਆ ਗਿਆ। ਦੇਵ ਨੇ ਮੈਨੂੰ ਆਪਣੇ ਬਾਰੇ ਦੱਸਿਆ - ਸਾਹਿਤਕਾਰਾਂ ਦੇ ਪਿੰਡ ਰਾਮਪੁਰ (ਦੋਰਾਹਾ) ਦਾ ਜੰਮਪਲ ਦੇਵ ਅੱਜ ਕੱਲ੍ਹ ਟਰਾਂਸਪੋਰਟ ਦੇ ਨਾਲ ਨਾਲ ਟਰਾਂਟੋ ਵਿਚ ਗੁਰੂ ਕੁੱਲ ਆਰਟਸ ਅਕੈਡਮੀ ਚਲਾ ਰਿਹਾ ਹੈ, ਜਿੱਥੇ ਨਿੱਕੇ ਨਿੱਕੇ ਬੱਚਿਆਂ ਨੂੰ ਪੰਜਾਬੀ ਲੋਕ ਨਾਚਾਂ, ਲੋਕ ਸੰਗੀਤ ਦੇ ਨਾਲ ਨਾਲ ਆਪਣੇ ਵਿਰਸੇ ਅਤੇ ਮਾਂ ਬੋਲੀ ਨਾਲ ਜੋੜਨ ਦੇ ਉਦੇਸ਼ ਨਾਲ ਬੱਚਿਆਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ। ਦੇਵ ਹਰ ਸਾਲ ਬੱਚਿਆਂ ਦੇ ਇਕ ਦੋ ਸ਼ੋਅ ਵੱਡੇ ਪੱਧਰ ਤੇ ਕਰਦਾ- ਉਸਦੇ ਸ਼ੋਅ ਕੈਨੇਡਾ ਵਸਦੇ ਪੰਜਾਬੀਆਂ ਵਿਚ ਪਹਿਚਾਣ ਬਣਾ ਚੁੱਕੇ ਹਨ - ਇਸ ਤੋਂ ਪਹਿਲਾਂ ਉਹ ਸ਼ਹੀਦ ਭਗਤ ਸਿੰਘ, ਕਰਤਾਰ ਸਿੰਘ ਸਰਾਭਾ ਅਤੇ ਪੰਜਾਬੀ ਸਭਿਆਚਾਰ ਦੀ ਤਸਵੀਰ ਪੇਸ਼ ਕਰਦੇ ਕਈ ਸ਼ੋਅ ਕਾਮਯਾਬੀ ਨਾਲ ਕਰ ਚੁੱਕਾ ਸੀ, ਜਿਨ੍ਹਾਂ ਰਾਹੀਂ ਗੁਰੂ ਕੁਲ ਆਰਟਸ ਅਕਾਡਮੀ ਦੇ ਬੱਚਿਆਂ ਨੇ ਆਪਣੀ ਕਲਾ ਦਾ ਲੋਹਾ ਮਨਵਾਇਆ ਸੀ।

ਮਾਤਾ ਗੁਜਰੀ ਜੀ ਦੀ ਸਿੱਖ ਕੌਮ ਨੂੰ ਦੇਣ ਬਾਰੇ ਨਾਟ ਕਥਾ ਨੂੰ ਮੰਚਣ ਕਰਨ ਦਾ ਸੰਕਲਪ ਦੇਵ ਮਾਂਗਟ ਦਾ ਸੀ, ਉਹ ਚਾਹੁੰਦਾ ਸੀ ਕਿ ਕੈਨੇਡਾ ਦੇ ਜੰਮੇ ਪਲੇ, ਪੜ੍ਹੇ ਇਹ ਬੱਚੇ ਇਸ ਵਾਰੀ ਪੰਜਾਬੀ ਨਾਟਕ ਵੀ ਕਰਨ ਅਤੇ ਉਹ ਵੀ ਸਿੱਖ ਇਤਿਹਾਸ ਬਾਰੇ। ਸਿੱਖ ਇਤਿਹਾਸ ਵਿਚੋਂ ਮਾਤਾ ਗੁਜਰੀ ਅਤੇ ਸਾਹਿਬਜ਼ਾਦਿਆਂ ਬਾਰੇ ਨਾਟ ਕਥਾ ਕਰਵਾਉਣ ਦਾ ਉਹ ਮਨ ਬਣਾ ਚੁੱਕਾ ਸੀ। ਇਕਬਾਲ ਮਾਹਲ ਦੇ ਕਹਿਣ ਤੇ

ਪੂਰੀ ਸਕਰਿਪਟ ਲਿਖਣ ਤੋਂ ਬਾਅਦ ਮੈਂ ਇਸ ਦੇ ਸੰਗੀਤ, ਗਾਇਨ ਅਤੇ ਸਲਾਈਡ ਸ਼ੋਅ ਬਾਰੇ ਸੋਚਣ ਲੱਗਾ। ਇਸ ਨਾਟਕ ਦੀ ਰੰਗ ਮੰਚ ਤੇ ਪੇਸ਼ਕਾਰੀ ਲਈ ਮੈਨੂੰ ਇਕ ਵੱਖਰੀ ਵਿਧੀ ਬਣਾਉਣੀ ਪਈ ਕਿਉਂਕਿ ਨਾਟਕ ਦੇ ਪਾਤਰਾਂ ਦਾ ਵਾਰਤਾਲਾਪ ਉਹਨਾਂ ਮਹਾਨ ਅਤੇ ਅਦੁੱਤੀ ਕਿਰਦਾਰਾਂ ਨਾਲ ਸੀ ਜਿਨ੍ਹਾਂ ਨੂੰ ਸਿਰਫ਼ ਸਕਰੀਨ ਰਾਹੀਂ ਹੀ ਦਿਖਾਇਆ ਜਾ ਸਕਦਾ ਹੈ। ਸਿੱਖ ਧਰਮ ਦੀ ਮਰਿਯਾਦਾ ਵੀ ਇਸੇ ਗੱਲ ਦੀ ਮੰਗ ਕਰਦੀ ਹੈ। ਇਸ ਸਾਰੇ ਕੰਮ ਲਈ ਮੈਂ ਆਪਣੇ ਮਿੱਤਰ , ਰੰਗ ਮੰਚ ਨਿਰਦੇਸ਼ਕ ਰਜਿੰਦਰ ਰਾਜਾ ਅਤੇ ਸ਼ਰਨਜੀਤ ਵਰਗੇ ਅਦਾਕਾਰਾਂ ਦਾ ਸਾਥ ਲਿਆ ਜਿਨ੍ਹਾਂ ਦੀ ਟੀਮ ਨੇ ਸਿਰਫ਼ ਥੋੜ੍ਹੇ ਦਿਨਾਂ ਵਿਚ ਇਸ ਨਾਟਕ ਦੇ ਸੰਗੀਤਕ ਢਾਂਚੇ ਨੂੰ ਖੜ੍ਹਾ ਕਰ ਦਿੱਤਾ। ਇਸੇ ਤਰ੍ਹਾਂ ਸਕਰੀਨ ਤੇ ਵਰਤੀਆਂ ਜਾਣ ਵਾਲੀਆਂ ਤਸਵੀਰਾਂ ਮੈਂ ਫੋਟੋ ਕਲਾਕਾਰ ਤੇਜ ਪ੍ਰਤਾਪ ਸਿੰਘ ਸੰਧੂ ਹੋਰਾਂ ਕੋਲੋਂ ਅਤੇ ਇੰਟਰਨੈਂਟ ਤੋਂ ਲਈਆਂ।

ਸਕ੍ਰਿਪਟ, ਸੰਗੀਤ ਤੇ ਤਸਵੀਰਾਂ ਲੈ ਕੇ ਮੈਂ ਕੈਨੇਡਾ ਦੇ ਟਰਾਂਟੋ ਸ਼ਹਿਰ ਜਾ ਪਹੁੰਚਿਆ। ਬੱਚਿਆਂ ਨੂੰ ਮਿਲਿਆ। ਬੱਚਿਆਂ ਦੇ ਮਾਂ-ਬਾਪ ਅਤੇ ਅਕਾਡਮੀ ਦੇ ਪ੍ਰਬੰਧਕਾਂ ਨੂੰ ਮਿਲਿਆ, ਦੇਵ ਮਾਂਗਟ ਅਤੇ ਸੁੱਖੀ ਨਿੱਝਰ ਨੂੰ। ਉਨ੍ਹਾਂ ਵਿਚ ਉਤਸ਼ਾਹ ਸੀ ਜਿਸ ਨੇ ਮੈਨੂੰ ਕਾਫ਼ੀ ਹੌਸਲਾ ਦਿੱਤਾ। ਮਾਹਲ ਸਾਹਿਬ ਰਿਹਰਸਲਾਂ ਦੇਖ ਕੇ ਨਾਲ ਦੀ ਨਾਲ ਸਲਾਹ ਦਿੰਦੇ ਰਹੇ। ਟਰਾਂਟੋ ਰਹਿੰਦੇ ਆਪਣੇ ਰੰਗਕਰਮੀ ਮਿੱਤਰ ਬਲਜਿੰਦਰ ਲੇਲਨਾ ਦੀ ਤਕਨੀਕੀ ਅਤੇ ਦੋਸਤਾਨਾ ਜਾਣਕਾਰੀ ਮੈਂ ਨਾਲ ਦੀ ਨਾਲ ਲੈਂਦਾ ਰਿਹਾ। ਬਲਜਿੰਦਰ ਕੋਲ ਰੰਗਮੰਚੀ ਤਜਰਬਾ ਹੈ ਅਤੇ ਕੈਨੇਡਾ ਦੇ ਪੰਜਾਬੀ ਭਾਈਚਾਰੇ ਦੀ ਨਬਜ਼ ਤੋਂ ਵੀ ਉਹ ਜਾਣੂ ਹੈ। ਉਹ ਮੈਨੂੰ ਹਰ ਚੌਰਸਤੇ 'ਤੇ ਰਾਹ ਦਿਖਾਉਂਦਾ ਰਿਹਾ।

ਰਿਹਰਸਲਾਂ ਦੌਰਾਨ ਅਜਾਇਬ ਟੱਲੇਵਾਲੀਆ, ਲਾਲੀ ਆਹਲੂਵਾਲੀਆ ਅਤੇ ਸੋਮੀ ਮੇਰਾ ਸਾਥ ਦਿੰਦੇ ਰਹੇ। ਸਤਿੰਦਰਪਾਲ ਸਿੰਘ ਸਿਧਵਾਂ ਤੇ ਰਾਣੀ ਭੈਣ ਜੀ ਹਰ ਰੋਜ਼ ਇਸ ਬਾਰੇ ਪੁੱਛਦੇ। ਰਵਿੰਦਰ ਜੱਸਲ ਆਪਣੀ ਫੋਟੋਗ੍ਰਾਫ਼ੀ ਦੇ ਕੰਮ 'ਚੋਂ ਵਕਤ ਕੱਢ ਕੇ ਵਧੀਆ ਵਧੀਆ ਸੰਗੀਤ ਇਫ਼ੈਕਟ ਮੈਨੂੰ ਦੱਸਦਾ।

ਇਸ ਕਾਰਜ ਵਿਚ ਕੈਨੇਡਾ ਦੇ ਮੀਡੀਏ ਦੀ ਹਰ ਧਿਰ ਨੇ ਪੂਰਨ ਸਹਿਯੋਗ ਦਿੱਤਾ ਸਗੋਂ ਹਰ ਹੱਦ ਤੱਕ ਸਾਡੀ ਮੱਦਦ ਕੀਤੀ। ਰੇਡੀਓ, ਟੀ.ਵੀ., ਅਖ਼ਬਾਰ ਸਭ ਨੇ ਖੁੱਲ੍ਹ ਕੇ ਵਕਤ ਦਿੱਤਾ ਅਤੇ ਸਹੀ ਸੁਨੇਹਾ ਲੋਕਾਂ ਤੱਕ ਪਹੁੰਚਾਇਆ, ਉਹ ਵੀ ਵਪਾਰਕ ਹਿਤਾਂ ਨੂੰ ਪਾਸੇ ਰੱਖਕੇ। ਫੋਰ ਜੀਰੋ ਨਾਈਨ ਆਟੋ ਕਲੀਜ਼ਨ ਸੈਂਟਰ,ਤਾਗੜੀ ਇੰਨਸੋਰੇਂਸ, ਮਲੇਨੀਅਮ ਟਾਇਰ ਸੈਂਟਰ ਦਾ ਵੀ ਮੈਂ ਧੰਨਵਾਦੀ ਹਾਂ ਜੋ ਇਸ ਸ਼ੋਅ ਦੇ ਆਰਥਿਕ ਸਹਿਯੋਗੀ ਬਣੇ।

ਪੇਸ਼ਕਾਰੀ ਵਾਲੇ ਦਿਨ ਬਰੈਂਪਟਨ ਦਾ ਰੋਜ਼ ਥੀਏਟਰ ਪੂਰੀ ਤਰ੍ਹਾਂ ਫੁੱਲ ਸੀ। ਅਸੀਂ ਸਾਰੇ ਅਰਦਾਸ ਕਰਦੇ ਸੀ ਕਿ ਅਸੀਂ ਦਰਸ਼ਕਾਂ ਦੀਆਂ ਉਮੀਦਾਂ 'ਤੇ ਖਰੇ ਉਤਰੀਏ। ਖ਼ੈਰ ਬੱਚਿਆਂ ਦੀ ਅਣਥੱਕ ਮਿਹਨਤ ਅਤੇ ਅਕਾਡਮੀ ਦੇ ਦੇਵ ਮਾਂਗਟ, ਸੁੱਖੀ ਨਿੱਝਰ, ਰਿੰਪੀ ਮਾਂਗਟ, ਤਲਵਿੰਦਰ ਨਿੱਝਰ, ਅਵਤਾਰ ਮਾਂਗਟ, ਮੋਹਨ ਢਿੱਲੋਂ, ਬਾਜਵਾ ਜੀ ਦੀ ਪੂਰੀ ਮਿਹਨਤ ਨਾਲ ਅਸੀਂ ਇਸ ਪੇਸ਼ਕਾਰੀ ਦੀ ਸਫ਼ਲਤਾ ਵਿਚ ਕਾਮਯਾਬ ਹੋਏ। ਭੈਣ ਜੀ ਰਿੰਪੀ ਮਾਂਗਟ ਨੇ ਸਲਾਈਡ ਸ਼ੋਅ ਐਸੀ ਤਕਨੀਕ ਨਾਲ ਪੇਸ਼ ਕੀਤਾ ਕਿ ਸਕਰੀਨ ਅਤੇ ਮੰਚ ਵਾਲੇ ਪਾਤਰ ਇਕ ਮਿਕ ਹੋ ਕੇ ਚੱਲੇ। ਵਾਹਿਗੁਰੂ ਦੀ ਮਿਹਰ ਸਦਕਾ, ਪ੍ਰਬੰਧਕਾਂ ਦੇ ਦ੍ਰਿੜ੍ਹ ਇਰਾਦੇ ਤੇ ਲਗਨ, ਬੱਚਿਆਂ ਦੀ ਮਿਹਨਤ, ਦੋਸਤਾਂ ਮਿੱਤਰਾਂ ਦੇ ਸਾਥ, ਮੀਡੀਏ ਦੀ ਸਾਰਥਕ ਭੂਮਿਕਾ ਅਤੇ ਦਰਸ਼ਕਾਂ ਦੀਆਂ ਭਾਵਨਾਵਾਂ ਨੇ ਇਸ ਪੇਸ਼ਕਾਰੀ ਦੀ ਸਫਲਤਾ ਵਿਚ ਪੂਰਨ ਯੋਗਦਾਨ ਪਾਇਆ। ਮੈਂ ਇਸ ਗੱਲ ਨੂੰ ਆਪਣੀ ਜ਼ਿੰਦਗੀ ਦਾ ਯਾਦਗਾਰੀ ਹਾਸਲ ਸਮਝਦਾ ਹਾਂ ਕਿ ਸੱਤ ਸਮੁੰਦਰੋਂ ਪਾਰ ਜਨਮੇ ਪੰਜਾਬੀ ਬੱਚਿਆਂ ਨੂੰ ਉਨ੍ਹਾਂ ਦੀਆਂ ਜੜ੍ਹਾਂ, ਗੌਰਵਮਈ ਵਿਰਸੇ ਅਤੇ ਸਭਿਆਚਾਰ ਨਾਲ ਜੋੜਨ ਲਈ ਹੋਏ ਇਸ ਕਾਰਜ ਵਿਚ ਮੈਂ ਸ਼ਾਮਲ ਸਾਂ। ਇਸ ਲਈ ਇਸ ਸਿਰਜਣਾ ਦੇ ਪ੍ਰੇਰਨਾ ਸਰੋਤ ਇਕਬਾਲ ਮਾਹਲ ਜੀ ਅਤੇ ਗੁਰੂਕੁੱਲ ਆਰਟਸ ਅਕੈਡਮੀ ਟਰਾਂਟੋ ਦੇ ਸਾਰੇ ਜੀਆਂ ਦਾ ਸ਼ੁਕਰੀਆ...!

**ਨਿਰਮਲ ਜੌੜਾ**